



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh ghana

**ਤਾਰਾ ਸਿੰਘ ਅਨਜਾਣ**

ਜਨਮ : 4 ਅਕਤੂਬਰ, 1944
ਰਾਇਵਿੰਡ ਮੰਡੀ, ਲਾਹੌਰ (ਪਾਕਿਸਤਾਨ)

ਵਿੱਦਿਆ : ਐਮ. ਏ., ਐਮ. ਐਡ.

ਕਿੱਤਾ : ਅਧਿਆਪਨ-ਲੈਕਚਰਾਰ ਐਸ.ਸੀ.ਈ.ਆਰ.ਟੀ., ਦਿੱਲੀ

ਪਤਾ : ਏ-110 ਜਨਤਾ ਕਾਲੋਨੀ, ਨਵੀਂ ਦਿੱਲੀ 110027

ਫ਼ੋਨ : 25440038

***ਹੋਰ ਪ੍ਰਕਾਸ਼ਨਾਵਾਂ***

***ਮੌਲਿਕ ਰਚਨਾਵਾਂ***

ਸਭਹਨ ਕੇ ਸਿਰਮੌਰ-(ਸ੍ਰੀ ਸਤਿਗੁਰੂ ਰਾਮ ਸਿੰਘ ਜੀ) (ਜੀਵਨੀ)
ਸਾਹਿਬ ਗੁਣੀ ਗਹੇਰਾ-(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) (ਜੀਵਨੀ)
ਸੇਵਕ ਸਚੇ ਸਾਹ ਕੇ (ਵਿਅਕਤੀ ਚਿੱਤਰ)
ਆਪਣੇ ਰੂ-ਬਰੂ
ਅਸਾਂ ਕੀ ਖੱਟਿਆ
ਅੰਧੇਰੈ ਦੀਪਕ ਬਾਲੀਐ

***ਸਹਿ-ਸੰਪਾਦਨਾਵਾਂ***

ਕਥਾ-ਕਹਾਣੀ, ਬਡ ਪਰਤਾਪ ਸੁਨਿਓ ਪ੍ਰਭ ਤੁਮ੍ਰੋ
ਵਡ ਪਰਤਾਪੁ ਅਚਰਜ ਰੂਪ, ਪਰਤਾਪੁ ਸਦਾ ਗੁਰ ਕਾ ਘਟਿ ਘਟਿ
ਪੰਜਾਬੀ ਪਾਠ ਪੁਸਤਕ ਭਾਗ-1, ਸਾਹਿਤ ਦੀਪਕਾ ਭਾਗ-1 ਤੇ
ਗਿਆਨ ਰਿਸ਼ਮਾਂ ਭਾਗ 1 ਤੋਂ 5

***ਸੰਪਾਦਨਾਵਾਂ***

ਪੰਜਾਬੀ ਪਾਠ ਪੁਸਤਕ ਭਾਗ 2 ਤੇ 3, ਰਾਮ ਵਿਯੋਗੀਆਂ ਦੇ ਬਾਰਾਂ ਮਾਹ

***ਅਨੁਵਾਦ***

ਸਾਡੇ ਲਾਭਦਾਇਕ ਬੂਟੇ

***ਵਿਦੇਸ਼ ਯਾਤਰਾਵਾਂ***

ਨੇਪਾਲ, ਥਾਈਲੈਂਡ, ਯੂ. ਐਸ. ਏ., ਕਨੇਡਾ, ਯੂ. ਕੇ. ਦੱਖਣੀ ਅਫ਼ਰੀਕਾ, ਕੀਨੀਆ, ਤਨਜ਼ਾਨੀਆ, ਮਯਾਂਮਾਰ

**ਸਨਮਾਨ :**

| | |
|---|---|
| 1882 | ਵਿੱਚ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸੇਵਾ ਸਨਮਾਨ |
| 1889-90 | ਪੰਜਾਬੀ ਅਕਾਦਮੀ ਦਿੱਲੀ ਵਲੋਂ ਪੰਜਾਬੀ ਭਾਸ਼ਾ ਸੇਵਾ ਸਨਮਾਨ |
| 1990 | ਪੰਜਾਬੀ ਸਾਹਿਤਕ ਮੰਚ, ਦਿੱਲੀ ਵਲੋਂ ਮਾਣ ਪੱਤਰ |
| 1995, 97 | ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਸ੍ਰੀ ਭੈਣੀ ਸਾਹਿਬ (ਪੰਜਾਬ) |
| 1996 | ਪੰਜਾਬੀ ਭਾਸ਼ਾ ਅਧਿਆਪਕ ਐਸੋਸੀਏਸ਼ਨ, ਦਿੱਲੀ |
| 1997 | ਆਚਾਰੀਆ ਸ੍ਰੀ ਪਦਮ ਸਾਗਰ ਸੂਰੀ ਜੀ ਚਤੁਰਮਾਸ ਸਮਿਤੀ ਦਿੱਲੀ |
| 2003 | ਮਾਸਟਰ ਨਿਹਾਲ ਸਿੰਘ ਯਾਦਗਾਰੀ ਇਨਾਮ |

ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ

ਪਹਿਲੀ ਵਾਰ : ਸਤੰਬਰ 1992

ਦੂਜੀ ਵਾਰ : ਹੋਲਾ ਮਹੱਲਾ-2004

ਮੁੱਲ : 40 ਰੁਪਏ

ਪ੍ਰਕਾਸ਼ਕ : ਹਰਵਿੰਦਰ ਸਿੰਘ ਹੰਸਪਾਲ,
*ਪ੍ਰਧਾਨ*
ਨਾਮਧਾਰੀ ਦਰਬਾਰ,
ਸ੍ਰੀ ਭੈਣੀ ਸਾਹਿਬ (ਪੰਜਾਬ)

ਛਾਪਕ : ਰਾਮ ਕ੍ਰਿਸ਼ਨਾ ਪ੍ਰੈਸ
ਨਰਾਇਣਾ (ਦਿੱਲੀ)

ਟਾਈਪ ਸੈਟਿੰਗ : ਕੈਡਕੌਨ, ਨਵੀਂ ਦਿੱਲੀ

---

SHAHEED BABA DEHNA SINGH A Biography
by Tara Singh Anjan



ਸ਼ਹੀਦ ਬਾਬਾ ਲਹਿਣਾ ਸਿੰਘ

# ਤਤਕਰਾ

# ਮੁੱਖ-ਸ਼ਬਦ

ਇਕ ਅਧਿਆਪਕ, ਲੇਖਕ ਅਤੇ ਪੰਜਾਬੀ ਨੂੰ ਦਿੱਲੀ ਵਿਚ ਇਹਦਾ ਯੋਗ ਸਥਾਨ ਦੁਆਉਣ ਲਈ ਸੰਘਰਸ਼ਸ਼ੀਲ ਸੱਭਿਆਚਾਰ-ਸੇਵੀ ਦੇ ਨਾਤੇ ਭਾਸ਼ਾ ਅਤੇ ਸਾਹਿਤ ਨਾਲ ਤਾਰਾ ਸਿੰਘ ਅਨਜਾਣ ਜੀ ਦਾ ਨਾਤਾ ਚਿਰਾਂ-ਪੁਰਾਣਾ ਹੈ। ਇੱਕਾ-ਦੁੱਕਾ ਸਾਹਿਤਕ ਪੁਸਤਕਾਂ ਦਾ ਸੰਪਾਦਨ ਅਤੇ ਅਨੁਵਾਦ ਕਰਨ ਤੋਂ ਮਗਰੋਂ ਉਹਨਾਂ ਨੇ ਆਪਣੀ ਕਲਮ ਨਾਮਧਾਰੀ ਇਤਿਹਾਸਕਾਰੀ ਨੂੰ ਸਮਰਪਿਤ ਕਰ ਦਿੱਤੀ ਹੈ। ਹਥਲੀ ਰਚਨਾ ਸਮੇ ਤ ਉਹ ਸੱਤ ਵਡ-ਮੁੱਲੀਆਂ ਮੌਲਿਕ ਪੁਸਤਕਾਂ ਦੇ ਚੁੱਕੇ ਹਨ ਅਤੇ ਸਤਾਰਾਂ ਪੁਸਤਕਾਂ ਦੇ ਸੰਪਾਦਨ ਵਿਚ ਭਾਈਵਾਲ ਬਣ ਚੁੱਕੇ ਹਨ।

ਨਾਮਧਾਰੀ ਸਿੱਖ ਧਾਰਮਿਕ ਪੱਖੋਂ ਸਿੱਖੀ ਦੇ ਬੂਟੇ ਦਾ ਇਕ ਟਹਿਕਦਾ-ਮਹਿਕਦਾ ਫੁੱਲ ਹਨ ਅਤੇ ਸਮਾਜਿਕ-ਰਾਜਨੀਤਕ ਪੱਖੋਂ ਦੇਸ ਦੀ ਅਜ਼ਾਦੀ ਦੀ ਲੜਾਈ ਵਿਚ ਉਹਨਾਂ ਨੇ ਯੁੱਧ-ਚਾਲ ਤੇ ਕੁਰਬਾਨੀਆਂ ਦੇ ਨਵੇਂ ਪੂਰਨੇ ਪਾਏ ਹਨ। ਇਸ ਪ੍ਰਕਾਰ ਨਾਮਧਾਰੀ ਇਤਿਹਾਸ ਨੂੰ ਕਲਮਬੰਦ ਕਰਨਾ ਪੰਜਾਬ ਦੀ ਗੌਰਵ-ਗਾਥਾ ਦੇ ਇਕ ਸ਼ਾਨਾਂ-ਮੱਤੇ ਕਾਂਡ ਨੂੰ ਉਜਾਗਰ ਕਰਨਾ ਹੈ।

ਇਤਿਹਾਸਕਾਰੀ ਵਿਚ ਵੇਰਵਿਆਂ ਅਤੇ ਵਿਸਥਾਰਾਂ ਦੀ ਤੂੜੀ ਵਿਚੋਂ ਤੱਥਾਂ ਦੇ ਦਾਣੇ ਨਿਖੇੜਨੇ ਪੈਂਦੇ ਹਨ; ਇਸ ਕਰਕੇ ਇਹ ਸਿਰੜ ਅਤੇ ਠਰ੍ਹੰਮਾ ਲੋੜਦੀ ਹੈ। ਇਸ ਵਿਚ ਇਕੋ ਗੱਲ ਜਾਂ ਘਟਨਾ ਬਾਰੇ ਪ੍ਰਗਟਾਏ ਗਏ ਵੱਖ-ਵੱਖ, ਕਈ ਵਾਰ ਤਾਂ ਇਕ ਦੂਜੇ ਦੇ ਵਿਰੋਧੀ, ਵਿਚਾਰਾਂ ਵਿਚੋਂ ਸੱਚ ਦਾ ਨਿਤਾਰਾ ਕਰਨਾ ਪੈਂਦਾ ਹੈ; ਇਸ ਕਰਕੇ ਇਹ ਨਿਰਪੱਖਤਾ ਅਤੇ ਸੂਖਮ ਦ੍ਰਿਸ਼ਟੀ ਲੋੜਦੀ ਹੈ। ਤਾਰਾ ਸਿੰਘ ਅਨਜਾਣ ਵਿਚ ਇਹ ਸਭ ਗੁਣ

ਜੂਦ ਹਨ। ਧਰਮ ਨਾਲ, ਖਾਸ ਕਰਕੇ ਲੇਖਕ ਦੇ ਆਪਣੇ ਧਰਮ ਨਾਲ ਸੰਬੰਧਿਤ ਇਤਿਹਾਸਕਾਰੀ ਉਸ ਤੋਂ ਇਕੋ ਸਮੇਂ ਸ਼ਰਧਾ ਅਤੇ ਸੱਚ ਦੀਆਂ ਦੋ ਕਸਵੱਟੀਆਂ ਉੱਤੇ ਪੂਰਾ ਉਤਰਨ ਦੀ ਮੁਸ਼ਕਿਲ ਮੰਗ ਕਰਦੀ ਹੈ। ਇਸ ਰਚਨਾ ਦੀ ਸ਼ਰਧਾ-ਮੁਖੀ ਭਾਸ਼ਾ ਅਤੇ ਸੱਚ-ਮੁਖੀ ਵੱਥ ਅਨਜਾਣ ਜੀ ਦੇ ਇਸ ਪਰਖ ਵਿਚੋਂ ਖਰਾ ਨਿਤਰਨ ਦੀਆਂ ਗਵਾਹ ਹਨ।

ਇਸ ਪੁਸਤਕ ਦੀ ਇਕ ਹੋਰ ਵਰਨਣਯੋਗ ਗੱਲ ਇਹ ਹੈ ਕਿ ਇਹ ਇਕਹਿਰੇ ਢੰਗ ਨਾਲ ਆਪਣੇ ਨਾਇਕ ਤੱਕ ਹੀ ਸੀਮਤ ਨਹੀਂ, ਸਗੋਂ ਇਸ ਦੇ ਪਾਠ ਨਾਲ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਕ ਆਦਿ ਪੱਖਾਂ ਤੋਂ ਉਸ ਸਮੇਂ ਦੇ ਪੰਜਾਬ ਦੀ ਸਥਿਤੀ ਵੀ ਪਾਠਕ ਸਾਹਮਣੇ ਕਾਫ਼ੀ ਹੱਦ ਤੱਕ ਰੂਪਮਾਨ ਹੋ ਜਾਂਦੀ ਹੈ।

ਇਹ ਪੁਸਤਕ ਇੱਕ ਸਧਾਰਨ ਕਿਰਤੀ ਪਰਵਾਰ ਵਿਚ 1838 ਈਸਵੀ ਵਿਚ ਜਨਮੇ ਅਤੇ ਤਿੰਨ ਦਹਾਕਿਆਂ ਤੋਂ ਕੁਝ ਵੱਧ ਆਰਜਾ ਭੋਗ ਕੇ 1871 ਈਸਵੀ ਵਿਚ ਫਾਂਸੀ ਦਾ ਰੱਸਾ ਚੁੰਮ ਗਏ ਇਕ ਅਜਿਹੇ ਨਾਮਧਾਰੀ ਸ਼ਹੀਦ ਦੀ ਜੀਵਨ-ਕਹਾਣੀ ਹੈ ਜਿਸ ਨੂੰ ਆਪਣੇ ਵਿਸ਼ਵਾਸ ਪਿਆਰੇ ਸਨ, ਸੁਆਸ ਨਹੀਂ। ਭਜਨ-ਬੰਦਗੀ ਅਤੇ ਸੇਵਾ-ਭਾਵਨਾ ਵਿਚੋਂ ਸ਼ਾਂਤੀ ਪ੍ਰਾਪਤ ਕਰਨ ਵਾਲੇ ਇਸ ਕਿਰਤੀ ਨੌਜਵਾਨ ਦੇ ਸ਼ਰਧਾਲੂ ਮਨ ਵਿਚ ਸਤਿਗੁਰੂ ਰਾਮ ਸਿੰਘ ਦੀ ਭੈਣੀ ਸਾਹਿਬ ਵਿਚ ਤਿੰਨ-ਸਾਲਾ ਨਜ਼ਰਬੰਦੀ ਨੇ ਅੰਗਰੇਜ਼ ਸਰਕਾਰ ਦੇ ਵਿਰੋਧ ਦਾ ਬੀ ਬੀਜ ਦਿੱਤਾ। ਉਹਦਾ ਨਾਂ ਸਮੇਂ-ਸਮੇਂ ਅੰਗਰੇਜ਼ ਅਧਿਕਾਰੀਆਂ ਵੱਲੋਂ ਤਿਆਰ ਕੀਤੀਆਂ ਗਈਆਂ ਸਰਗਰਮ ਨਾਮਧਾਰੀਆਂ ਦੀਆਂ ਸੂਚੀਆਂ ਵਿਚ ਆਉਣ ਲਗਿਆ।

ਪਰ ਇਹ ਅੰਗਰੇਜ਼-ਵਿਰੋਧ ਦਾ ਬੀ ਉਸ ਸਮੇਂ ਇਕ ਬਲਵਾਨ ਬਿਰਛ ਬਣਿਆ ਜਦੋਂ ਅੰਗਰੇਜ਼ ਨੇ ਨਾ ਕੇਵਲ ਮੁਸਲਮਾਨਾਂ ਨੂੰ ਬੁੱਚੜਖਾਨੇ ਖੋਲ੍ਹਣ ਦੀ ਆਗਿਆ ਹੀ ਦਿੱਤੀ, ਸਗੋਂ ਸਿੱਖ ਰਾਜ ਸਮੇਂ ਬਣੀ ਭਾਈਚਾਰਕ ਸਾਂਝ ਕਾਰਨ ਅਜਿਹਾ ਕਰਨੋਂ ਝਿਜਕਦੇ ਮੁਸਲਮਾਨਾਂ ਨੂੰ ਮਜਬੂਰ ਵੀ ਕੀਤਾ। ਤੇ ਇਕ ਬੁੱਚੜਖਾਨਾ ਤਾਂ ਦਰਬਾਰ ਸਾਹਿਬ ਦੇ ਬਿਲਕੁਲ ਨੇੜੇ ਖੋਲ੍ਹ ਦਿੱਤਾ ਗਿਆ ਜਿਥੋਂ ਹੱਡ-ਮਾਸ ਚੁੱਕ ਕੇ ਜਾਨਵਰ ਸਿੱਖਾਂ ਦੇ ਇਸ ਸਭ ਤੋਂ ਪਵਿੱਤਰ ਧਰਮ-ਸਥਾਨ ਨੂੰ ਪਲੀਤ ਕਰਦੇ ਰਹਿੰਦੇ ਸਨ।

ਨਿਆਂ ਦੇ ਸਭ ਰਾਹ ਬੰਦ ਦੇਖ ਕੇ 14 ਜੂਨ 1871 ਨੂੰ ਬਾਬਾ ਲਹਿਣਾ ਸਿੰਘ ਨੇ ਆਪਣੇ ਨੌਂ ਸਾਥੀਆਂ ਨੂੰ ਨਾਲ ਲੈ ਕੇ ਇਸ ਬੁੱਚੜਖਾਨੇ ਦੇ ਚਾਰ ਕਸਾਈ ਮਾਰ ਦਿੱਤੇ ਅਤੇ ਤਿੰਨ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤੇ। ਕਮਾਲ ਦੀ ਗੱਲ ਇਹ ਕਿ ਇਹ ਸਭ ਸੂਰਮੇ ਅਗਲੀ ਸਵੇਰ ਤੋਂ ਰੋਜ਼ ਵਾਂਗ ਆਪਣੇ ਪਹਿਲਾਂ ਵਾਲੇ ਕੰਮ-ਧੰਦੇ ਕਰਨ ਲੱਗ ਪਏ।

ਬਾਬਾ ਲਹਿਣਾ ਸਿੰਘ ਦੇ ਸੱਚੇ-ਸੁੱਚੇ ਕਿਰਦਾਰ ਦੀ ਸਿਖਰ ਉਸ ਸਮੇਂ ਸਾਡੇ ਸਾਹਮਣੇ ਆਉਂਦੀ ਹੈ ਜਦੋਂ ਅਸਲੀ ਬੰਦੇ ਫੜਨ ਵਿਚ ਅਸਫਲ ਰਹਿ ਕੇ ਅੰਗਰੇਜ਼ਾਂ ਨੇ ਬਾਰਾਂ ਅਸਲੋਂ ਹੀ ਨਿਰਦੋਸ਼ ਵਿਅਕਤੀਆਂ ਲਈ ਫਾਹੀਆਂ ਗੱਡ ਲਈਆਂ ਅਤੇ ਬਾਬਾ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਬੇਦੋਸ਼ਿਆਂ ਨੂੰ ਬਚਾਉਣ ਦੀ ਆਗਿਆ ਮੰਨ ਕੇ ਆਪ ਸੱਚ ਤੋਂ ਪਰਦਾ ਚੁੱਕ ਦਿਤਾ। 15 ਦਸੰਬਰ 1871 ਨੂੰ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਦੀ ਆਪਣੀ ਇਕ ਅੰਤਿਮ ਇੱਛਾ ਪੂਰੀ ਕਰਨ ਉਪਰੰਤ ਬਾਬਾ ਲਹਿਣਾ ਸਿੰਘ ਅਤੇ ਉਹਨਾਂ ਦੇ ਤਿੰਨ ਹੋਰ ਸਾਥੀ ਆਪਣੀ ਦੂਜੀ ਅੰਤਿਮ ਇੱਛਾ ਅਨੁਸਾਰ ਜਲਾਦ ਨੂੰ ਲਾਂਭੇ ਧੱਕ ਬਾਗ ਕੋਲ ਇਕ ਬੋਹੜ ਨਾਲ ਆਪਣੇ ਹੱਥੀਂ ਫੰਧੇ ਗਲਾਂ ਵਿਚ ਪਾ ਕੇ ਅਮਰ ਹੋ ਗਏ।

ਅਜਿਹੇ ਮਹਾਂਪੁਰਖ ਦੀ ਬੀਰ-ਗਾਥਾ ਪਾਠਕਾਂ ਤੱਕ ਪੁਜਦੀ ਕਰਨ ਦੇ ਸ਼ੁਭ-ਕਾਰਜ ਲਈ ਅਨਜਾਣ ਜੀ ਧੰਨਵਾਦ ਦੇ ਅਧਿਕਾਰੀ ਹਨ।

ਪੰਨਵ ਪਰਵਾਰ ਵੱਲੋਂ ਸੰਤ ਦਲੀਪ ਸਿੰਘ ਦੇ ਲੜਕਿਆਂ ਤੇ ਸੰਤ ਸੁਲੱਖਣ ਸਿੰਘ ਆਦਿ ਦੀ ਅਗਵਾਈ ਵਿਚ ਸਤਿਗੁਰੂ ਜੀ ਦੀ ਕਿਰਪਾ ਨਾਲ ਹਰ ਸਾਲ ਇਹਨਾਂ ਸੰਤ-ਸ਼ਹੀਦਾਂ ਦਾ ਮੇਲਾ ਕਰਵਾਇਆ ਜਾਂਦਾ ਹੈ। ਉਹਨਾਂ ਨੇ ਇਹ ਪੁਸਤਕ ਛਪਵਾਉਣ ਦਾ ਉੱਦਮ ਕਰਕੇ ਹੋਰ ਵੀ ਚੰਗਾ ਕੰਮ ਕੀਤਾ ਹੈ, ਕਿਉਂਕਿ ਕਿਸੇ ਭਾਈਚਾਰੇ ਵੱਲੋਂ ਆਪਣੇ ਸ਼ਹੀਦਾਂ ਦੀਆਂ ਕਰਨੀਆਂ ਨਿਰੰਤਰ ਚੇਤੇ ਰੱਖ ਕੇ ਹੀ ਆਪਣਾ ਅੱਗਾ ਸੰਵਾਰਿਆ ਜਾ ਸਕਦਾ ਹੈ। **-ਗੁਰਬਚਨ ਸਿੰਘ ਭੁੱਲਰ**

ਐਨ ਡੀ-50,
ਪੀਤਮਪੁਰਾ, ਦਿੱਲੀ-110034

# ਮੁਢਲਾ ਜੀਵਨ

ਕੁਰਬਾਨੀ ਕਰਨ ਵਾਲਾ ਮਨੁੱਖ ਆਪਣਾ ਹੀ ਨਹੀਂ ਆਪਣੀਆਂ ਕੁਲਾਂ ਦਾ ਨਾਂ ਵੀ ਰੋਸ਼ਨ ਕਰ ਜਾਂਦਾ ਹੈ। ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ, ਪੰਨਵ, ਦੇ ਇੱਕ ਸਧਾਰਨ ਕਿਰਤੀ ਦੇ ਘਰ ਇੱਕ ਬਾਲ ਨੇ ਜਨਮ ਲਿਆ। ਉਸ ਨੇ ਵੱਡੇ ਹੋ ਕੇ ਮਨੁੱਖ ਲਈ ਨਹੀਂ ਸਗੋਂ ਬੇਜ਼ੁਬਾਨ, ਗਊ ਦੇ ਗਲੇ ਤੋਂ ਛੁਰੀ ਲਾਹੁਣ ਲਈ ਅਤੇ ਦੇਸ਼ ਦੀ ਅਜ਼ਾਦੀ ਲਈ ਫਾਂਸੀ ਦੇ ਰੱਸੇ ਨੂੰ ਚੁੰਮਿਆ, ਉਸ ਨੇ ਦਰਬਾਰ ਸਾਹਿਬ, ਅੰਮ੍ਰਿਤਸਰ, ਨੂੰ ਅਪਵਿੱਤਰ ਹੋਣੋਂ ਬਚਾਇਆ। ਉਸ ਬਾਲਕ ਦਾ ਨਾਂ ਮਾਪਿਆਂ ਨੇ ਲਹਿਣਾ ਸਿੰਘ ਰੱਖਿਆ। ਸ਼ਹੀਦ ਬਾਬਾ ਲਹਿਣਾ ਸਿੰਘ ਦੀ ਕੁਰਬਾਨੀ ਲਾਸਾਨੀ ਹੈ।

ਬਾਬਾ ਲਹਿਣਾ ਸਿੰਘ ਹੁਰਾਂ ਦੇ ਪਿਤਾ, ਬਾਬਾ ਮਸੱਦਾ ਸਿੰਘ ਜੀ ਪਿੰਡ ਪੰਨਵ ਜ਼ਿਲ੍ਹਾ ਗੁਰਦਾਸਪੁਰ ਵਿੱਚ ਲੁਹਾਰਾ-ਤਰਖਾਣਾ-ਰਾਜਗਿਰੀ ਦਾ ਕੰਮ ਕਰਦੇ ਸਨ। ਪਿੰਡ ਦੇ ਵਸਨੀਕ ਇਹਨਾਂ ਦਾ ਬੜਾ ਆਦਰ ਕਰਦੇ ਸਨ। ਉਹ ਇਹਨਾਂ ਦੇ ਸਾਧੂ ਸੁਭਾ, ਸੁੱਚੀ ਕਿਰਤ ਅਤੇ ਮਿਠੇ ਬੋਲਾਂ ਦੇ ਕਾਇਲ ਸਨ। ਸਾਰੇ ਆਦਰ ਨਾਲ ਹੀ ਇਹਨਾਂ ਨੂੰ ਬਾਬਾ ਜੀ ਸੱਦਦੇ ਸਨ।

ਬਾਬਾ ਮਸੱਦਾ ਸਿੰਘ ਜੀ ਨੇ ਲੋਕ ਅਖਾਣ ਆਮ ਸੁਣਿਆਂ ਹੋਇਆ ਸੀ ਕਿ ਗੁਰੂ ਬਿਨਾਂ ਗਤ ਨਹੀਂ, ਸ਼ਾਹ ਬਿਨਾਂ ਪਤ ਨਹੀਂ। ਉਹਨਾਂ ਦੇ ਅੰਦਰ ਗੁਰੂ ਧਾਰਨ ਕਰਨ ਦੀ ਇੱਛਾ ਤੀਬਰ ਹੁੰਦੀ ਗਈ। ਉਹਨਾਂ ਨੇ ਆਲੇ ਦੁਆਲੇ ਝਾਤ ਮਾਰੀ ਤਾਂ ਬੇਅੰਤ ਗੁਰੂ ਸਨ। ਸੋਢੀ ਸਮਝਦੇ ਹਨ ਕਿ ਭਾਈ ਗੁਰਦਾਸ ਨੇ ਲਿਖਿਆ ਹੈ ਕਿ,

*'ਜਾਣਿ ਨਾ ਦੇਸਾਂ ਸੋਢੀਓਂ,*
*ਹੋਰਸਿ ਅਜਰੁ ਨਾ ਜਰਿਆ ਜਾਵੈ।'*

ਸੋ ਸਿੱਖਾਂ ਦਾ ਗੁਰੂ ਹੋਣ ਦਾ ਉਹਨਾਂ ਨੂੰ ਹੀ ਹੱਕ ਹੈ। ਦੂਜੇ ਪਾਸੇ ਬੇਦੀ, ਮੁੱਢ ਨਾਲ ਜੁੜੇ ਹੋਣ ਕਰਕੇ ਆਪਣੇ ਆਪ ਨੂੰ ਸਤਿਗੁਰੂ ਨਾਨਕ ਦੇਵ ਜੀ ਦਾ ਵਾਰਸ ਸਮਝਦੇ ਸਨ। ਬਾਬਾ ਸਾਹਿਬ ਸਿੰਘ ਬੇਦੀ ਹੁਰੀਂ ਤਾਂ ਚੌਰ ਵੀ ਝੁਲਾਉਂਦੇ ਸਨ। ਉਹ ਮਹਾਰਾਜਾ ਰਣਜੀਤ ਸਿੰਘ ਦੇ ਵੀ ਗੁਰੂ ਸਨ। ਮਹਾਰਾਜੇ ਦਾ ਰਾਜ ਤਾਂ ਪੰਜਾਬ ਲਈ ਅਮਨ-ਚੈਨ, ਸੁਖ-ਸ਼ਾਂਤੀ ਤੇ ਸਮਰਿੱਧੀ ਦਾ ਸਮਾਂ ਹੈ ਹੀ ਸੀ। ਫਿਰ ਵੀ ਲੋਕ ਰੁਹਾਨੀਅਤ ਵਲੋਂ ਸੱਖਣੇ ਸਨ। ਉਹ ਆਪਣੀ ਤ੍ਰਿਖਾ ਬੁਝਾਉਣ ਵਾਸਤੇ ਸੋਢੀ, ਬੇਦੀ ਜਾਂ ਗੁਰੂ ਅੰਸ ਹੋਣ ਕਰਕੇ ਤ੍ਰੇਹਨ, ਭੱਲਿਆਂ ਆਦਿ ਨੂੰ, ਪੂਰੀ ਸ਼ਰਧਾ ਭਾਵਨਾ ਨਾਲ ਮੱਥਾ ਟੇਕਦੇ ਸਨ।

ਇਸ ਸਭ ਕੁਝ ਦੇ ਬਾਵਜੂਦ ਗੁਰਮਰਯਾਦਾ ਤੇ ਸਿਖੀ ਆਪਣੇ ਘਰ ਵਿਚ ਹੀ ਬੇਗਾਨੀ ਹੋ ਗਈ ਸੀ। ਦਿੱਸਦੇ ਤਾਂ ਬਹੁਤੇ ਸਿੱਖ ਹੀ ਸਨ ਪਰ ਦਸਮੇਸ਼ ਦੀ ਸਿੱਖੀ ਦਾ ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਸੀ। ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿੱਚ ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਦੀ ਸਿੱਖੀ ਦਾ ਸ਼ਬਦ ਚਿੱਤਰ ਇੰਜ ਪੇਸ਼ ਕੀਤਾ ਹੈ :

*ਔਰੈ ਰੀਤ, ਔਰੈ ਮੀਤ, ਔਰੇ ਪ੍ਰਤੀਤ ਪ੍ਰੀਤ,*
*ਖਾਨ ਪਹਿਰਾਨ ਗਯਾਨ ਮਾਨ ਔਰੈ ਜਨ ਕੈ।*
*ਡਾਰੇ ਦਸਤਾਰੇ, ਸਾਫੇ ਭਾਰੇ ਹੈਂ ਸੰਭਾਰੇ,*
*ਕੱਛੈ ਤਜ ਗਏ, ਧੋਤੀ, ਸੁਥੂ ਸੰਗ ਤਨ ਕੈ।*
*ਧਾਰੇ ਹੈਂ ਗਰਾਰੇ, ਤੰਬੇ ਤਹਮਤ ਅਧਿਕ ਲੰਬੇ,*
*ਜਿਨੈ ਦੇਖ ਸਿੱਖੀ ਗਊ ਕੰਬੈ, ਤੁਰਕ ਗਨ ਕੈ।*
*ਸਿੱਖੀ ਦਸਮੇਸ਼ ਕੀ, ਸੁਕੀ ਅਪਰ ਦੇਸ ਕੀ,*
*ਅਸਿੱਖੀ ਭਰੀ ਪੇਸ਼ਗੀ ਛਿਨਾਰ ਬਣ ਠਣ ਕੈ।*

ਬਾਬਾ ਮਸੱਦਾ ਸਿੰਘ ਜੀ ਦਾ ਮਨ ਆਪੇ ਬਣੇ ਬੈਠੇ ਗੁਰੂਆਂ ਵਿੱਚੋਂ ਕਿਸੇ ਤੇ ਵੀ ਨਾ ਟਿਕਿਆ। ਉਹਨਾਂ ਨੇ ਦੂਰ ਦੇਸ, ਹਜ਼ਰੋਂ ਦੇ ਸਤਿਗੁਰੂ ਬਾਲਕ ਸਿੰਘ ਜੀ ਦੀ ਸੋਅ ਸੁਣੀ ਜੋ 11ਵੇਂ ਗੁਰੂ ਨਾਨਕ ਸਨ; ਆਪ ਜੀ ਦੇ ਦਰਸ਼ਨ ਦਿਦਾਰ ਕੀਤੇ, ਬਚਨ ਸੁਣੇ ਤਾਂ ਮਨ ਹਰਿਆ ਹੋ ਗਿਆ। ਆਪ ਜੀ ਦੇ ਤੇਜ-ਪ੍ਰਤਾਪ ਅਗੇ ਸੀਸ ਨਿਵਾਉਂਦੇ ਹੋਏ,

ਉਹਨਾਂ ਕੋਲੋਂ ਨਾਮ ਲੈ ਕੇ ਬਾਬਾ ਜੀ ਵਾਪਸ ਪੰਨਵੀਂ ਆ ਗਏ।

ਬਾਬਾ ਜੀ, ਆਪ ਜੀ ਦੀ ਦੱਸੀ ਮਰਯਾਦਾ ਅਨੁਸਾਰ, ਅੰਮ੍ਰਿਤ ਵੇਲੇ ਜਾਗ ਕੇ ਸਣੇਂ-ਕੇਸੀਂ ਇਸ਼ਨਾਨ-ਪਾਣੀ ਕਰ ਕੇ, ਨਾਮ ਜਪਣ ਲੱਗੇ । ਉਹਨਾਂ ਨੂੰ ਨਾਮ ਫੁਰਨ ਲਗਾ, ਉਹ ਕਾਰ ਵਿਹਾਰ ਕਰਦੇ ਵੀ ਬਿਰਤੀ ਅਕਾਲ ਪੁਰਖ ਵੱਲ ਹੀ ਰੱਖਦੇ। ਉਹਨਾਂ ਨੂੰ ਅਹਿਸਾਸ ਹੋ ਗਿਆ ਕਿ ਕਿਉਂਕਿ ਉਹ ਪੂਰੇ ਗੁਰੂ ਦੀ ਦੱਸੀ ਜੁਗਤ, ਅਪਣਾ ਰਹੇ ਸਨ ਸੋ ਉਹਨਾਂ ਦੀ ਮੁਕਤੀ ਹੋਣੀ ਸੁਭਾਵਿਕ ਸੀ। ਗੁਰਬਾਣੀ ਦਾ ਫੈਸਲਾ ਹੈ ਕਿ,

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ॥*
*ਖਾਵੰਦਿਆ ਵਿਚੇ ਹੋਵੈ ਮੁਕਤਿ॥*

ਉਹਨਾਂ ਬਾਬਾ ਜੀ ਦੇ ਘਰ, ਤਿੰਨ ਲੜਕਿਆਂ ਨੇ ਜਨਮ ਲਿਆ। ਉਹਨਾਂ ਦੇ ਵੱਡੇ ਸਪੁੱਤਰ ਗੁੱਜਰ ਸਿੰਘ ਸਨ। ਲਹਿਣਾ ਸਿੰਘ ਉਸ ਤੋਂ ਛੋਟੇ ਅਤੇ ਸਭ ਤੋਂ ਛੋਟੇ ਗੰਡਾ ਸਿੰਘ ਸੀ। ਇਹਨਾਂ ਤਿੰਨਾਂ ਦੀ ਜਨਨੀ ਦਾ ਨਾਂ ਮਾਤਾ ਸਦਾ ਕੌਰ ਸੀ।

ਬਾਬਾ ਜੀ ਦੇ ਸਪੁੱਤਰ ਬਾਬਾ ਲਹਿਣਾ ਸਿੰਘ ਜੀ ਜਦ 1871 ਈ: ਵਿੱਚ ਸ਼ਹੀਦ ਹੋਏ ਤਾ ਪਰਵਾਰਕ ਹਵਾਲੇ, ਉਹਨਾਂ ਦੀ ਉਮਰ 32-33 ਵਰ੍ਹਿਆਂ ਦੀ ਦੱਸਦੇ ਹਨ। ਇਸ ਤਰ੍ਹਾਂ ਉਹਨਾਂ ਦਾ ਜਨਮ 1838 ਈ: ਦਾ ਬਣਦਾ ਹੈ।

ਲਹਿਣਾ ਸਿੰਘ ਦਾ ਬਚਪਨ ਤਾਂ ਕੱਚੇ ਕੋਠਿਆਂ, ਖੁਲ੍ਹੇ ਵਿਹੜਿਆਂ ਵਿੱਚ ਖੂਹ-ਕਿਆਰੀਆਂ ਬਣਾਉਂਦਿਆਂ ਹੀ ਬੀਤਣ ਲੱਗਾ। ਘਰ ਵਿੱਚ ਮਾਲ ਡੰਗਰ ਬਹੁਤ ਸੀ, ਉਹ ਵੀ ਨਰੋਆ। ਉਹ ਜਦੋਂ ਸੱਤ-ਅੱਠ ਸਾਲਾਂ ਦੇ ਹੋਏ ਤਾਂ ਉਹਨਾਂ ਨੂੰ ਮਾਲ ਚਾਰਨ ਲਾ ਦਿੱਤਾ ਗਿਆ। ਮਾਲ ਵਿੱਚ ਵੀ ਬਾਬਾ ਮਸੱਦਾ ਸਿਘ ਗਊਆਂ ਹੀ ਜ਼ਿਆਦਾ ਰੱਖਦੇ ਸਨ, ਆਪਣੇ ਸ਼ੌਕ ਕਾਰਨ। ਸੋ ਲਹਿਣਾ ਸਿੰਘ ਦਾ ਗੋਕਿਆਂ ਨਾਲ ਮੋਹ ਪੈਣਾ ਕੁਦਰਤੀ ਸੀ। ਉਹ ਵੱਗ ਲੈ ਕੇ ਜਾਂਦੇ ਤਾਂ ਉਹਨਾਂ ਨੂੰ ਪਸ਼ੂ ਚਰਦੇ ਬੜੇ ਪਿਆਰੇ ਲੱਗਦੇ। ਉਹ ਆਪਣਾ ਧਿਆਨ ਪਸ਼ੂਆਂ ਵਿੱਚ

ਰੱਖਦੇ। ਜੇ ਉਹਨਾਂ ਦਾ ਕੋਈ ਪਸ਼ੂ ਕਿਸ ਦੇ ਖੇਤ ਵਿੱਚ ਵੜਨ ਲੱਗਦਾ ਤਾਂ ਉਸ ਨੂੰ ਸ਼ਿਸ਼ਕਾਰਦੇ। ਉਹ ਕਿਸੇ ਪਸ਼ੂ ਤੇ ਨਾ ਖ਼ਫ਼ਾ ਹੁੰਦੇ, ਨਾ ਉਸ ਨੂੰ ਡਾਂਗ-ਸੋਟੇ ਨਾਲ ਮੋੜਦੇ। ਕਿਉਂਕਿ ਉਹ ਘਰੋਂ ਇਹੋ ਜਿਹਾ ਕੁਝ ਲੈ ਕੇ ਜਾਂਦੇ ਹੀ ਨਹੀਂ ਸਨ। ਇੱਕ ਪਰਨਾ ਹੀ ਉਹਨਾਂ ਕੋਲ ਹੁੰਦਾ ਸੀ। ਉਸ ਨਾਲ ਵੀ ਉਹ ਪਸ਼ੂ ਮੋੜ ਲੈਂਦੇ ਸਨ। ਜਾਂ ਫਿਰ ਪਸ਼ੂਆਂ ਨੂੰ ਥਾਪੀ ਦੇਂਦੇ ਸਨ। ਗਊਆਂ ਨੂੰ ਤਾਂ ਉਹਨਾਂ ਕਦੀ ਫੁੱਲ ਦੀ ਛਟੀ ਵੀ ਨਹੀਂ ਸੀ ਲਾਈ। ਜੇ ਕੋਈ ਹੋਰ ਵਾਗੀ ਪੁੱਛਦਾ,

"ਲਹਿਣਾ ਸਿਆਂ ਤੂੰ ਸੋਟੀ ਨਾਲ ਡੰਗਰ ਕਿਉਂ ਨਹੀਂ ਮੋੜਦਾ?"

"ਇਹਨਾਂ ਬੇਜ਼ੁਬਾਨਾਂ ਨੂੰ ਤੇ ਪਿਆਰ ਨਾਲ ਹੀ ਮਨਾਇਆ ਜਾ ਸਕਦਾ ਹੈ। ਨਾਲੇ ਮੇਰਾ ਕੀ ਵਿਗਾੜਦੇ ਹਨ ਜੋ ਮੈਂ ਇਹਨਾਂ ਦੇ ਹੱਡ ਭੰਨਾਂ?"

ਉਹਨਾਂ ਦੇ ਮਾਪੇ ਵੀ ਖ਼ੁਸ਼ ਸਨ ਕਿਉਂਕਿ ਕਦੀ ਕਿਸੇ ਜ਼ਿਮੀਂਦਾਰ ਵੱਲੋਂ ਉਲਾਂਭਾ ਨਹੀਂ ਸੀ ਆਇਆ। ਕਿਸੇ ਹਾਣੀ ਦੀ ਵੀ ਸ਼ਿਕਾਇਤ ਨਹੀਂ ਸੀ ਆਈ ਕਿ ਲਹਿਣਾ ਸਿੰਘ ਉਸ ਨਾਲ ਲੜਿਆ-ਝਗੜਿਆ ਹੋਵੇ। ਬੱਸ ਛੋਟਾ ਜਿਹਾ ਵਾਗੀ ਜ਼ੁੰਮੇਵਾਰ ਵਾਗੀ ਸਾਬਤ ਹੋਇਆ।

ਬਾਬਾ ਮਸੱਦਾ ਸਿੰਘ ਹੁਰਾਂ ਦੀ ਰਾਮਗੜ੍ਹੀਏ ਖਾਨਦਾਨ ਵਿੱਚ ਆਪਣੀ ਪਛਾਣ ਯੋਗ ਥਾਂ ਸੀ। ਸੋ ਉਹਨਾਂ ਦੇ ਵਾਗੀ ਮੁੰਡੇ ਨੂੰ ਵੀ ਰਿਸ਼ਤੇ ਆਉਣ ਲੱਗੇ। ਬਾਬਾ ਜੀ, ਘਰ ਆਏ ਬਰਾਦਰੀ ਦੇ ਵਿਅਕਤੀਆਂ ਨੂੰ, ਬਹੁਤੀ ਆਨਾ-ਕਾਨੀ ਨਾ ਕਰ ਸੱਕੇ। ਸੋ ਧੁਰੋਂ ਲਿਖੇ ਸੰਜੋਗ ਅਨੁਸਾਰ, ਪੱਖੋ ਕੇ ਰੰਧਾਵੇ, 1848 ਈ: ਵਿੱਚ ਲਹਿਣਾ ਸਿੰਘ ਦਾ ਰਿਸ਼ਤਾ ਹੋ ਗਿਆ। ਉਹਨਾਂ ਨੂੰ ਵਿਆਹੁਣ ਲਈ ਜੰਞ, ਪੱਖੋ ਕੇ ਰੰਧਾਵੇ, ਗਈ। ਦੋ ਤਿੰਨ ਦਿਨ ਓਥੇ ਖ਼ੂਬ ਹਲਵਾ-ਮੰਡਾ ਛਕਿਆ, ਰੌਣਕਾਂ ਬਣੀਆਂ ਰਹੀਆਂ, ਮੁੰਡਾ ਵਿਆਹ ਕੇ ਮਸੱਦਾ ਸਿੰਘ ਜੀ ਸੋਟ ਕਰਕੇ ਪੰਨਵੀਂ ਆ ਗਏ। ਘਰ ਆ ਕੇ ਵੀ ਉਹਨਾਂ ਨੇ-ਪੁੱਤਰ ਤੋਂ ਸੋਟ ਕੀਤੀ।

ਪੰਨਵੀਂ ਬਾਬਾ ਜੀ ਨੇ ਉਹਨਾਂ ਨੂੰ ਆਪਣੇ ਕਾਰਖਾਨੇ ਵਿੱਚ ਹੱਥ ਸਿੱਧੇ ਕਰਨ ਲਈ, ਨਾਲ ਹੀ ਲਾ ਲਿਆ। ਉਹਨਾਂ ਸਾਰੀ ਉਮਰ ਡੰਗਰ

ਘੋੜਾ ਚਾਰਨੇ ਸਨ, ਲੱਗੇ ਉਹ ਨਿੱਕੀਆਂ ਨਿੱਕੀਆਂ ਲਕੜਾਂ ਦੇ ਸੱਕ ਲਾਹੁਣ। ਉਹਨਾਂ ਦੀਆਂ ਖੁੰਘੀਆਂ ਲਾਹ ਕੇ ਰੰਦਣ। ਉਹਨਾਂ ਦੀਆਂ ਚੂਲਾਂ ਕੱਢਣ ਤੇ ਕਿਸੇ ਵਿਚ ਛੇਕ ਪਾਉਣ। ਚਾਮਟੇ, ਚੌਂਕੀਆਂ ਤੇ ਘੜਵੰਜੀਆਂ ਬਣਾਉਣ। ਉਹ ਮੁੱਢੀ ਉਤੇ, ਰੁਖ਼ ਸਿਰ ਲੱਕੜ ਰੱਖਦੇ, ਉਸਦੇ ਸੱਕ ਲਾਹੁੰਦੇ, ਉਸ ਨੂੰ ਬਣਾ ਸੁਆਰ ਕੇ ਉਸਦੀਆਂ ਲੋਕਾਂ ਦੇ ਲੋੜ ਦੀਆਂ ਚੀਜ਼ਾਂ ਬਣਾਉਂਦੇ। ਦੌਰੀ, ਡੰਡਾ, ਡੋਈ, ਮਧਾਣੀ, ਮੱਧਣੀ, ਮੰਜੀ-ਪੀੜ੍ਹਾ ਤਾਂ ਏਥੇ ਹੀ ਬਣਾਏ ਤੇ ਠੋਕੇ ਜਾਂਦੇ ਸਨ। ਕਿਸਾਨ ਦੇ, ਧਰਤੀ ਦਾ ਸੀਨਾ ਪਾੜ ਕੇ, ਅੰਨ ਪੈਦਾ ਕਰਨ ਲਈ ਔਜ਼ਾਰ ਵੀ ਏਥੇ ਹੀ ਬਣਦੇ। ਲਹਿਣਾ ਸਿੰਘ ਹੁਰੀਂ, ਭੱਠੀ ਵਿੱਚੋਂ, ਲਾਲ ਸੂਹੇ ਹੋਏ ਲੋਹੇ ਨੂੰ, ਸੰਨ੍ਹੀ ਨਾਲ ਫੜ ਕੇ, ਅਹਿਰਨ ਉਤੇ ਰੱਖ ਕੇ, ਹਥੌੜੀ, ਹਥੌੜੇ ਨਾਲ ਤਲੀ ਜਾਂ ਡੰਗੇ ਵੱਲੋਂ ਸੱਟਾਂ ਮਾਰ ਕੇ ਸਿੱਪੀਆਂ, ਫਾਲੇ ਜਾਂ ਹੋਰ ਲੋੜੀਂਦੀਆਂ ਚੀਜ਼ਾਂ ਬਣਾਉਂਣ ਵਿੱਚ ਬਾਬਾ ਮਸੱਦਾ ਸਿੰਘ ਜੀ ਦੀ ਦੱਸੀ ਸੇਧ ਅਨੁਸਾਰ ਕੰਮ ਕਰਦੇ।

ਇਹ ਪਿਤਾ ਪੁਰਖੀ, ਲੁਹਾਰਾ-ਤਰਖਾਣਾ ਕੰਮ ਸਿੱਖਣ ਵਿੱਚ ਉਹਨਾਂ ਨੂੰ ਬਹੁਤੀ ਸਿਰ ਖ਼ਪਾਈ ਨਾ ਕਰਨੀ ਪਈ। ਉਹ ਛੇਤੀਂ ਹੀ ਕੰਮ ਦੇ ਸਿਆਣੇ ਤੇ ਹੱਥਾਂ ਦੇ ਸੁੱਚੇ ਕਾਰੀਗਰ ਅਖਵਾਉਣ ਲੱਗ ਪਏ। ਕੱਲ੍ਹ ਦਾ ਮੁੰਡਾ, ਕੰਮ ਕਰਵਾਉਣ ਵਾਲਿਆਂ ਦੀ ਤਸੱਲੀ ਦਾ ਕੰਮ ਕਰਨ ਲੱਗਾ।

ਬਾਬਾ ਜੀ ਦਾ ਕਾਰਖਾਨਾ, ਸੰਸਾਰਕ ਤੇ ਵਿਹਾਰਕ ਪੱਖੋਂ ਵੀ ਉਸਦੇ ਸਲਗ ਪੁੱਤਰਾਂ ਲਈ ਸਿਖਲਾਈ ਦਾ ਕੇਂਦਰ ਹੀ ਸੀ। ਉਹ ਸੱਥ ਤੋਂ ਹਟ ਕੇ, ਤ੍ਰਿੰਞਣ ਤੋਂ ਬਾਅਦ, ਪਿੰਡ ਦੇ ਵਸਨੀਕਾਂ ਲਈ, ਸਾਂਝੀ ਥਾਂ ਸੀ। ਉੱਥੇ ਹਰ ਕੋਈ ਆਉਂਦਾ, ਛੋਟਾ-ਵੱਡਾ ਇਸਤਰੀ-ਪੁਰਸ਼, ਚੰਗਾ-ਮਾੜਾ। ਲੜਾਕੇ ਤੇ ਝਗੜਾਲੂ ਵੀ ਏਥੇ ਆਉਂਦੇ ਸਨ। ਕਈ ਤਾਂ ਬੜੇ ਸਾਊ ਤੇ ਸੰਗਾਊ ਹੁੰਦੇ। ਇਹਨਾਂ ਨਾਲ ਸਭ ਦਾ ਵਿਹਾਰ ਠੀਕ ਸੀ। ਇਹ ਚਾਰੇ, ਪਿਉ-ਪੁੱਤਰ, ਸਿਰ ਸੁੱਟ ਕੇ ਆਪਣਾ ਕੰਮ ਕਰੀ ਜਾਂਦੇ ਉਹ ਆਪਣੀਆਂ ਗੱਲਾਂ ਮਾਰਦੇ ਰਹਿੰਦੇ ਜੋ ਇਹ ਸਹਿਜੇ ਹੀ ਸੁਣਦੇ। ਕਈ ਤਾਂ ਐਨੇ ਗਾਲ੍ਹੜੀ ਹੁੰਦੇ ਕਿ ਆਪਣਾ ਪੂਰਾ ਅਫਰੇਵਾਂ ਲਾਹ ਕੇ ਜਾਂਦੇ; ਕਈ ਵਾਰ ਇਹਨਾਂ ਨੂੰ ਹੁੰਗਾਰਾ ਵੀ ਭਰਨਾ ਪੈ ਜਾਂਦਾ।

ਕਈ ਤਾਂ, ਸਭ ਦੀ ਸਾਂਝੀ ਥਾਂ ਸਮਝ ਕੇ ਆਪਣੇ ਘਰ-ਗ੍ਰਿਹਸਤ ਦਾ ਦੁੱਖ-ਸੁਖ ਵੀ ਸਾਂਝਾ ਕਰ ਲੈਂਦੇ ਜਾਂ ਫਿਰ, ਚੰਦਰੇ ਗੁਆਂਢ ਦਾ ਰੋਣਾ ਰੋਂਦੇ ਰਹਿੰਦੇ। ਕਈ ਤਾਂ ਐਵੇਂ ਹੀ ਤੜਫੋੜੇ ਸੁੱਟਦੇ ਰਹਿੰਦੇ। ਇਹਨਾਂ ਨੂੰ ਘਰ ਬੈਠਿਆਂ ਹੀ ਸਾਰੇ ਪਿੰਡ ਦੀ ਵਾ-ਭਾ ਮਿਲ ਜਾਂਦੀ ਸੀ। ਇਹ ਸਭ ਕੁਝ ਹਜ਼ਮ ਕਰ ਲੈਂਦੇ; ਕੋਈ ਗੱਲ ਬਾਹਰ ਨਾ ਨਿਕਲਦੀ। ਇਸ ਤਰ੍ਹਾਂ ਲਹਿਣਾ ਸਿੰਘ, ਵੱਡੀ ਦੁਨੀਆਂ ਦੇ ਛੋਟੇ ਸਮੂਹ ਵਿੱਚ, ਉਸਦੇ ਰੰਗ-ਢੰਗ ਵੇਖਦੇ ਪਲੇ। ਇਥੋਂ ਉਹਨਾਂ ਨੇ ਬਹੁਤ ਕੁਝ ਗ੍ਰਹਿਣ ਕੀਤਾ, ਨਿਮਰਤਾ, ਹਲੀਮੀ, ਮਿਲਵਰਤਨ, ਸਹਿਣ-ਸ਼ੀਲਤਾ, ਸਿਆਣਪ, ਮਿੱਤਰਤਾ, ਭਾਈਚਾਰਾ, ਚੱਜ-ਅਚਾਰ ਆਦਿ।

ਘਰ ਵਿੱਚ ਗੁਰਸਿੱਖੀ ਵੀ ਹੈ ਸੀ। ਲਹਿਣਾ ਸਿੰਘ ਆਪਣੇ ਪਿਤਾ ਜੀ ਨਾਲ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ। ਉਹਨਾਂ ਦੀ ਸਤਿਗੁਰੂ ਜੀ ਪ੍ਰਤੀ, ਸ਼ਰਧਾ ਵੀ ਵਧੀ। ਘਰ ਦੀ ਸੁੱਚ-ਪਵਿੱਤਰਤਾ, ਸ਼ੁਧ ਸਵੱਛ, ਵੈਰ ਵਿਰੋਧ ਰਹਿਤ, ਭਗਤੀ ਭਾਵ ਵਾਲਾ ਵਾਤਾਵਰਨ ਉਹਨਾਂ ਨੂੰ ਚੰਗੇਰਾ ਬਣਾ ਰਿਹਾ ਸੀ। ਫਿਰ ਵੀ, ਮਾਤਾ-ਪਿਤਾ ਤੋਂ ਆਗਿਆ ਲੈ ਕੇ, ਉਹਨਾਂ ਨੇ ਬਾਹਰ ਦੀ ਦੁਨੀਆਂ ਵਿੱਚ ਜਾ ਕੇ ਹੋਰ ਬਹੁਤ ਕੁੱਝ ਸਮਝਣ-ਸਿੱਖਣ ਲਈ ਉਮਰ ਦੇ 16ਵੇਂ ਵਰ੍ਹੇ ਵਿੱਚ ਘਰੋਂ ਬਾਹਰ ਪੈਰ ਪੁੱਟਿਆ।

# ਰਾਜ–ਮਿਸ਼ਤਰੀ

ਉੱਤਰ ਭਾਰਤ ਦੇ ਵੱਡੇ ਖਿੱਤੇ, ਪੰਜਾਬ,ਦਾ ਅੰਮ੍ਰਿਤਸਰ ਵਪਾਰਕ ਕੇਂਦਰ ਵੀ ਰਿਹਾ ਹੈ। ਇਸ ਨਗਰੀ ਵਿੱਚ ਦੂਰੋਂ–ਨੇੜਿਓਂ, ਵਪਾਰੀ ਤੇ ਕਾਰੀ–ਵਿਹਾਰੀ ਆ ਕੇ ਵੱਸਦੇ ਰਹੇ ਹਨ। ਕੁਦਰਤੀ ਸੀ ਕਿ ਰੋਜ਼ੀ ਰੋਟੀ ਦੀ ਭਾਲ ਵਿੱਚ ਆਏ ਲੋਕਾਂ ਨੂੰ ਕੋਠੇ–ਕੁੱਲ੍ਹੇ ਦੀ ਲੋੜ ਸਦਾ ਰਹੀ ਹੀ ਹੈ। ਸਮਰੱਥ ਲੋਕ ਤਾਂ ਸ਼ਾਨਦਾਰ ਮਕਾਨ ਬਣਵਾਉਂਦੇ ਸਨ। ਇਹ ਕੰਮ ਰਾਜ ਮਿਸਤਰੀਆਂ ਨੇ ਹੀ ਕਰਨਾਂ ਹੁੰਦਾ ਹੈ। ਸੋ ਜਦੋਂ ਲਹਿਣਾ ਸਿੰਘ ਨੇ ਘਰੋਂ ਬਾਹਰ ਜਾ ਕੇ ਕੰਮ ਕਰਨ ਬਾਰੇ ਸੋਚਿਆ ਉਦੋਂ ਅੰਮ੍ਰਿਤਸਰ ਵੀ ਕੰਮ ਦੀ ਘਾਟ ਨਹੀਂ ਸੀ। ਏਥੇ ਹੀ ਉਹਨਾਂ ਦਾ ਨਾਨਕਾ ਪਰਵਾਰ ਵੀ ਰਹਿੰਦਾ ਸੀ। ਉਹਨਾਂ ਨੂੰ ਘਰੋਂ ਤੁਰਨ ਲੱਗਿਆਂ ਨੂੰ ਬਾਬਾ ਮਸੱਦਾ ਸਿੰਘ ਜੀ ਨੇ ਕਿਹਾ,

"ਤੂੰ ਅੰਮ੍ਰਿਤਸਰ ਚਲਾ ਜਾਹ ਆਪਣੇ ਨਾਨਕੇ। ਉਥੇ ਉਹ ਉਸਾਰੀ ਦੇ ਕੰਮ ਦੇ ਠੇਕੇ ਲੈਂਦੇ ਹਨ; ਉਹ ਆਪ ਵੀ ਚੰਗੇ ਰਾਜ–ਮਿਸਤਰੀ ਹਨ। ਤੂੰ ਵੀ ਉਹਨਾਂ ਕੋਲ ਜਾ ਕੇ ਹੱਥ ਸਿੱਧੇ ਕਰ ਲੈ।"

ਲਹਿਣਾ ਸਿੰਘ ਝੋਲੇ ਵਿੱਚ, ਜਿਹੜੇ ਵੀ ਦੋ–ਚਾਰ ਲੀੜੇ–ਕੱਪੜੇ ਸਨ–ਝੱਗਾ, ਪੱਗ, ਕਛਹਿਰਾ, ਪਰਨਾ ਆਦਿ– ਪਾ ਕੇ ਆਪਣੇ ਨਾਨਕੇ ਆ ਗਏ। ਉਹਨਾਂ ਆਪਣੇ ਨਾਨਾ, ਠੇਕੇਦਾਰ ਖੜਗ ਸਿੰਘ ਤੇ ਹੋਰ ਜੀਆਂ ਨੂੰ ਆ ਸਤਿ ਸ੍ਰੀ ਅਕਾਲ ਬੁਲਾਈ। ਘਰ ਤਾਂ ਉਹਨਾਂ ਦਾ ਵੇਖਿਆ ਹੋਇਆ ਸੀ। ਆ ਕੇ ਮਿਲੇ ਤਾਂ ਸਭ ਨੂੰ ਚਾਅ ਚੜ੍ਹ ਗਿਆ। ਖੌਪੀਏ ਉਹਨਾਂ ਨੇ ਆਪਣੇ ਨਾਨਾ ਜੀ ਨੂੰ ਆਪਣੇ ਅੰਮ੍ਰਿਤਸਰ ਆਉਣ ਦਾ ਮੰਤਵ ਦੱਸਿਆ। ਇਹਨਾਂ ਦੇ ਨਾਨੇ ਨੇ ਕਿਹਾ ਕੰਮ ਔਖਾ ਹੈ; ਸਾਰਾ ਦਿਨ ਧੁੱਪੇ ਖੜ੍ਹੇ ਹੋ ਕੇ ਕੰਮ ਕਰਨਾ ਪੈਂਦਾ ਹੈ; ਨਾਨਕਸ਼ਾਹੀ ਇੱਟਾਂ ਦਾ ਕੰਮ ਨਿਬੜਦਾ ਵੀ ਘੱਟ ਹੈ। ਜੇ ਕਿਤੇ ਉੱਚੀ ਗੋ ਉੱਤੇ ਬੈਠੇ, ਕੰਮ

ਕਰਦਿਆਂ, ਪੈੜ ਦੀ ਰੱਸੀ ਟੁੱਟ ਜਾਏ, ਤਾਂ ਜਾਹ- ਜਾਂਦੀਏ ਹੋ ਜਾਂਦੀ ਹੈ। ਮਜ਼ਦੂਰਾਂ ਤੋਂ ਕੰਮ ਲੈਣਾ ਵੀ, ਖਾਲਾ ਜੀ ਦਾ ਵਾੜਾ ਨਹੀਂ। ਉਹਨਾਂ ਨੇ ਇਹਨਾਂ ਨੂੰ ਸਮਝਾਇਆ ਕਿ ਉਹ ਘਰ ਵਾਪਸ ਮੁੜ ਜਾਣ, ਆਪਣੇ ਕੰਮ ਵਰਗਾ ਸੁਖ ਨਹੀਂ, ਛਾਵੇਂ, ਠੰਢੇ, ਆਪਣੇ ਅੱਡੇ ਤੇ ਬਹਿ ਕੇ ਆਪਣੀ ਮੌਜ ਨਾਲ ਕੰਮ ਕਰਨਾ ਤਾਂ ਬਾਦਸ਼ਾਹੀ ਸੀ।

ਲਹਿਣਾ ਸਿੰਘ ਦੀ ਉਮਰ ਭਾਵੇਂ ਸੋਲਾਂ ਕੁ ਸਾਲ ਦੀ ਸੀ ਪਰ ਉਹ ਘਰੋਂ ਤਾਂ ਦ੍ਰਿੜ ਇਰਾਦਾ ਧਾਰ ਕੇ ਆਏ ਸਨ। ਉਹ ਡੋਲੇ ਨਾ, ਉਹਨਾਂ ਸਗੋਂ ਆਪਣੇ ਨਾਨਾ ਜੀ ਨੂੰ ਕਿਹਾ,

"ਕੋਈ ਨਹੀਂ ਬਾਪੂ ਜੀ, ਹੋਰ ਵੀ ਤਾਂ ਰਾਮਗੜ੍ਹੀਏ ਰਾਜਗਿਰੀ ਕਰਦੇ ਹੀ ਹਨ। ਮੈਨੂੰ ਵੀ ਸ਼ੌਕ ਪੂਰਾ ਕਰ ਲੈਣ ਦਿਓ।"

ਉਹਨਾਂ ਕਿਹੜਾ ਕਿਤੋਂ ਮੰਤਰ ਪੜ੍ਹਾਉਣਾ ਸੀ। ਉਹਨਾਂ ਨੇ ਇਹ ਨਾਂ ਨੂੰ ਤੇਸੀ ਕਾਂਡੀ ਲੈ ਦਿੱਤੀ, ਇੱਕ ਚਪਟੀ, ਸੂਤ ਦਾ ਗੋਲਾ ਤੇ ਸਾਹਲ ਵੀ। ਇਹਨਾਂ ਨੂੰ ਪਹਿਲਾਂ ਨੀਹਾਂ ਭਰਨ ਲਾਇਆ ਗਿਆ। ਬਾਅਦ ਵਿੱਚ ਸਿਧੀਆਂ ਸਾਹਲੀ, ਗੁਣੀਏ ਵਿੱਚ ਕੰਧਾਂ ਕਰਨ ਦਾ ਅਭਿਆਸ ਕਰਵਾਉਣ ਲਗੇ। ਆਮ ਕਰਕੇ ਤਾਂ ਲੋਕ ਗਾਰੇ ਦੀਆਂ ਹੀ ਕੰਧਾਂ ਕਰਵਾਉਂਦੇ ਸਨ, ਕੋਈ ਕੋਈ ਚੂਨੇ ਨਾਲ ਵੀ ਨਿੱਕੀ ਇੱਟ ਦੀ ਚਿਣਾਈ ਕਰਵਾਉਂਦਾ। ਮਿਸਤਰੀ ਕੰਮ ਕਰਦੇ ਕਰਦੇ ਮਜ਼ਦੂਰਾਂ ਨੂੰ ਵੀ ਹੱਲਾਸ਼ੇਰੀ ਦੇਈ ਜਾਂਦੇ ਕਿ,

"ਲਿਆਓ ਇੱਟਾਂ ਲਿਆਓ ਗਾਰਾ
ਦੂਰੋਂ ਆਇਆ ਉਸਾਰਨ ਵਾਲਾ।"

ਉਹ ਕਿਸੇ ਨੂੰ ਸੁਸਤ ਨਾ ਹੋਣ ਦੇਂਦੇ।

ਲਹਿਣਾ ਸਿੰਘ ਕੋਲੋਂ ਜੇ ਕੰਮ ਕਰਦਿਆਂ, ਦੰਦੀ ਪੈ ਜਾਂਦੀ ਜਾਂ ਕੋਈ ਹੋਰ ਨੁਕਸ ਰਹਿ ਜਾਂਦਾ ਤਾਂ ਨਾਲ ਦਾ ਸਿਆਣਾ ਜੋਟੀਦਾਰ ਸਮਝਾ ਕੇ ਠੀਕ ਕਰਵਾ ਲੈਂਦਾ। ਕੰਮ ਕਰਨ ਦਾ ਗੁਰ ਤਾਂ ਕੰਧ ਨੂੰ ਸਿਧੀ ਤੇ ਸਾਹਲੀ ਕਰਨਾ ਸੀ। ਦਾਹੜਾ ਮੇਲ ਕੇ ਤਾਂ ਕੰਮ ਕਰਨਾ ਹੀ ਹੁੰਦਾ ਸੀ। ਓਦੋਂ ਕੰਧਾਂ ਹੱਥ ਹੱਥ ਚੌੜੀਆਂ ਹੁੰਦੀਆਂ ਸਨ। ਸੋ ਕੰਮ ਤੇ ਜੁੱਟ ਲਗਦੇ ਸਨ ਜਾਂ ਕਈ ਵਾਰ ਚੁੱਗਡੇ। ਉਹਨਾਂ ਵਿੱਚ ਇੱਕ

ਆਦਿ ਸਿੱਖਾਂਦਰੂ ਵੀ ਖਪ ਜਾਂਦਾ ਸੀ। ਪਰ ਕਾਹਲਾ ਕੰਮ ਕਰਨ ਵਾਲੇ ਦੂਜੇ ਜੁੱਟ ਤੋਂ ਅੱਗੇ ਲੰਘ ਜਾਂਦੇ ਸਨ। ਲਹਿਣਾ ਸਿੰਘ ਹੁਰਾਂ ਨੇ ਵੀ ਦੂਜਿਆਂ ਦੀ ਹੱਲਾਸ਼ੇਰੀ ਨਾਲ ਛੋਹਲਾ ਕੰਮ ਕਰਨ ਲਈ ਹੱਥ ਮਾਰਨਾ ਸ਼ੁਰੂ ਕੀਤਾ। ਜਦੋਂ ਨਾਲਦਿਆਂ ਕਹਿਣਾ "ਹਲਾ ਬਈ ਮੁੰਡਿਆ", ਤਾਂ ਇਹਨਾਂ ਵੀ ਛੇਤੀਂ ਛੇਤੀਂ ਕਾਂਡੀ ਨਾਲ ਗਾਰਾ ਵਿਛਾ ਕੇ, ਇੱਟਾਂ ਲਾ ਕੇ ਲੋੜ ਅਨੁਸਾਰ ਤੇਸੀ ਨਾਲ ਠਕੋਰਨੀਆਂ।

ਲਹਿਣਾ ਸਿੰਘ ਹੁਰੀਂ ਮੁੱਛ ਫੁੱਟ ਜਵਾਨ ਹੋ ਗਏ। ਉਹਨਾਂ ਨੂੰ ਡਾਟ ਲਾਉਣ ਅਤੇ ਪੌੜੀ ਚੜ੍ਹਾਉਣ ਦਾ ਔਖਾ ਕੰਮ ਵੀ ਸਹਿਜੇ ਹੀ ਸਮਝ ਆ ਗਿਆ। 18-20 ਸਾਲ ਦੀ ਉਮਰ ਤੱਕ ਉਹਨਾਂ ਨੂੰ ਕੁੱਬੇ ਗਲਤਾਂ, ਘੜ ਕੇ, ਲਾਉਣ ਦੀ ਵੀ ਸੋਝੀ ਆ ਗਈ। ਉਹ ਵਿੱਚ ਵਿੱਚ ਜਦੋਂ ਪੰਨਵੀਂ ਜਾਂਦੇ ਤਾਂ ਆਪਣੇ ਕੰਮ ਕਰਨ ਦੀ ਸਮਰੱਥਾ ਬਾਰੇ ਦੱਸਦੇ। ਉਹਨਾਂ ਦੀ ਮਾਤਾ ਸਦਾ ਕੌਰ ਵੀ ਖ਼ੁਸ਼ ਸੀ ਕਿ ਉਸਦੇ ਪੇਕਿਆਂ ਨੇ, ਉਸਦੇ ਪੁੱਤਰ ਨੂੰ, ਰੋਟੀ ਕਮਾਉਣ ਜੋਗਾ ਕਰ ਦਿੱਤਾ ਸੀ।

ਕਈ ਮੱਠੇ ਰਾਜ ਤਾਂ ਕੰਮ ਛੱਡ ਕੇ ਪਿੰਡ ਵਾਪਸ ਚਲੇ ਜਾਂਦੇ ਸਨ। ਉਹ ਉਥੇ ਹੀ ਸੇਪੀ ਕਰਦੇ ਤੇ ਠੁਕ ਠੁਕ ਲਾਈ ਰੱਖਦੇ। ਉਹਨਾਂ ਦਾ, ਮਾਲਕਾਂ ਦੀ ਆਸ਼ਾ ਦੇ ਅਨੁਕੂਲ ਕੰਮ ਨਾ ਕਰ ਸੱਕਣਾ ਹੀ ਉਹਨਾਂ ਨੂੰ ਕੰਮ ਘੱਟ ਮਿਲਣ ਦਾ ਕਾਰਨ ਬਣਦਾ। ਪਰ ਨੌਜਵਾਨ ਲਹਿਣਾ ਸਿੰਘ ਹੁਰੀਂ ਤਾਂ ਕੰਮ ਨੂੰ ਅੱਗੇ ਲਾਈ ਫਿਰਦੇ ਸਨ। ਕਈ ਪੁਰਾਣੇ ਮਿਸਤਰੀ ਤਾਂ ਇਹ ਵੀ ਗੱਲਾਂ ਕਰਦੇ ਕਿ,

'ਵੇਖ, ਓ ਭਾਊ! ਕੱਲ੍ਹ ਦਾ ਮੁੰਡਾ ਸਾਡੇ ਪੈਰ ਉਖਾੜਨੇ ਚਾਹੁੰਦਾ ਹੈ।'

ਉਹ ਛੇਤੀਂ ਹੀ ਰਾਜ-ਮਿਸਤਰੀਆਂ ਦੀ ਮੂਹਰਲੀ ਕਤਾਰ ਵਿੱਚ ਗਿਣੇ ਜਾਣ ਲੱਗੇ। ਉਹਨਾਂ ਦੀ ਕਦੀ ਦਿਹਾੜੀ ਨਾ ਟੁੱਟਦੀ। ਉਦੋਂ ਸਿਆਣੇ ਤਜ਼ਰਬਾਕਾਰ ਮਿਸਤਰੀ ਦੀ ਦਿਹਾੜੀ 5 ਆਨੇ ਹੁੰਦੀ ਸੀ। ਮਜ਼ਦੂਰ ਨੂੰ ਤਾਂ 5 ਪੈਸੇ ਜਾਂ ਸਵਾ ਆਨਾ ਹੀ ਦਿਹਾੜੀ ਮਿਲਦੀ ਸੀ ਫਿਰ ਵੀ ਪਿੰਡਾਂ ਦੇ ਜੱਟ ਵੀ, ਪੈਲੀਆਂ, ਵਾਹ ਸੁਆਰ ਜਾਂ ਬੀਜ ਕੇ, ਵੱਢ ਕੇ ਪਿੰਡਾਂ ਵਿਚੋਂ ਸ਼ਹਿਰ ਆ ਜਾਂਦੇ। ਉਹ ਤਗਾਰੀ

ਚੁੱਕਦੇ, ਕਿਉਂਕਿ ਉਹਨਾਂ ਨੂੰ ਉਹਨਾਂ ਦੇ ਖੇਤੀਂ ਭਰਵੀਂ ਫ਼ਸਲ ਨਾ ਹੋਣ ਦਾ ਡਰ ਲਗਾ ਰਹਿੰਦਾ ਸੀ। ਮੀਂਹ ਤੇ ਜੁ ਨਿਰਭਰ ਰਹਿਣਾ ਪੈਂਦਾ ਸੀ। ਮਜ਼ਦੂਰੀ ਕੀਤੇ ਬਿਨਾਂ ਉਹਨਾਂ ਦਾ ਹੱਥ ਤੰਗ ਰਹਿੰਦਾ ਸੀ। ਉਹ ਅੰਮ੍ਰਿਤਸਰ ਆ ਕੇ ਨੌਜਵਾਨ ਲਹਿਣਾ ਸਿੰਘ ਵਰਗੇ ਮਿਸਤਰੀਆਂ ਨੂੰ ਹੀ ਕਹਿੰਦੇ ਕਿ,

"ਮਿਸਤਰੀ ਜੀ, ਸਾਡੀਆਂ ਵੀ ਕਿਤੇ ਚਾਰ ਦਿਹਾੜੀਆਂ ਲੁਆ ਦਿਓ।"

ਮਿਸਤਰੀ ਲਹਿਣਾ ਸਿੰਘ ਹੁਰੀਂ ਕੰਮ ਦਾ ਘਾਟਾ ਨਾ ਸਮਝਦੇ, ਉਹਨਾਂ ਨੂੰ ਦਿਹਾੜੀ ਵੀ ਉਹਨਾਂ ਦੀ ਮਰਜ਼ੀ ਦੀ, ਪੂਰੇ 5 ਆਨੇ ਹੀ ਮਿਲਦੀ ਸੀ। ਸੋ ਉਹ ਆਪਣੀ ਮਰਜ਼ੀ ਦੇ ਮਜ਼ਦੂਰ ਵੀ ਲਾ ਲੈਂਦੇ ਸਨ।

ਉਹ ਕਈ ਵਾਰ ਪੰਨਵ ਜਾਂਦੇ। ਇੱਕ ਵਾਰ ਓਥੋਂ, ਉਹਨਾਂ ਦੇ ਪਿਤਾ ਜੀ ਉਹਨਾਂ ਨੂੰ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਹਜ਼ਰੋਂ ਲੈ ਗਏ। ਸਤਿਗੁਰੂ ਜੀ ਨੇ ਉਹਨਾਂ ਨਾਲ ਬਚਨ ਕੀਤਾ ਕਿ ਉਹਨਾਂ ਨੇ ਤਾਂ ਠਾਕਰਾਂ (ਸਤਿਗੁਰੂ ਰਾਮ ਸਿੰਘ ਜੀ) ਦੀ ਵਸਤ ਉਹਨਾਂ ਨੂੰ ਸੌਂਪ ਦਿੱਤੀ ਹੈ ਤੁਸੀਂ ਹੁਣ ਲੁਧਗੜ (ਲੁਧਿਆਣਾ) ਨੇੜੇ ਭੈਣੀ ਜਾਇਆ ਕਰੋ। ਉਹ ਘਰ ਮੁੜ, ਆਏ। ਅੰਦਰ ਦਰਸ਼ਨਾਂ ਦੀ ਸਿੱਕ ਸੀ ਸੋ ਬਾਬਾ ਮਸੱਦਾ ਸਿੰਘ ਜੀ, ਆਪਣੇ ਪੁੱਤਰਾਂ ਨੂੰ ਨਾਲ ਲੈ ਕੇ, ਪੁਛਦੇ ਪੁਛਾਉਂਦੇ, ਸ੍ਰੀ ਭੈਣੀ ਸਾਹਿਬ ਪਹੁੰਚੇ। ਬਸ! ਦਰਸਨੁ ਭੇਟਤ ਹੋਤ ਨਿਹਾਲ। ਉਹਨਾਂ ਭਜਨ ਪੁੱਛਿਆ ਅਤੇ ਨਾਮਧਾਰੀ ਸਿੱਖ ਸਜ ਗਏ। ਉਹ ਸਤਿਗੁਰੂ ਜੀ ਦੇ, ਉਹਨਾਂ ਦੀ, ਆਪਣੀ ਬਾਢੀ ਕੁਲ ਵਿਚੋਂ, ਹੋਣ ਕਰਕੇ ਆਪਣੀ ਸਾਰੀ ਕੁਲ ਨੂੰ ਹੀ ਧੰਨ ਸਮਝਦੇ ਸਨ।

ਮਿਸਤਰੀ ਲਹਿਣਾ ਸਿੰਘ ਹੁਰੀਂ, ਦਰਸ਼ਨ-ਮੇਲਾ ਕਰਕੇ, ਮਿਲ-ਗਿਲ ਕੇ ਅੰਮ੍ਰਿਤਸਰ ਆ ਗਏ। ਉਹਨਾਂ ਵਧਾਵਿਆਂ ਵਾਲੀ ਗਲੀ ਵਿੱਚ ਡੇਰਾ ਲਾਇਆ। ਇਸ ਗਲੀ ਦਾ ਨਾਂ, ਉਹਨਾਂ ਦੇ ਕੋਲ ਸੰਗੀ ਸਾਥੀ ਆਉਣ ਕਰਕੇ, ਬਾਅਦ ਵਿੱਚ ਕੂਕਿਆਂ ਵਾਲੀ ਗਲੀ ਪੈ ਗਿਆ। ਉਹਨਾਂ ਨੇ ਰੋਜ਼ ਸਵੇਰੇ ਅੰਮ੍ਰਿਤ ਵੇਲੇ ਉੱਠਣਾ, ਸਣੇ ਕੇਸੀਂ ਇਸ਼ਨਾਨ

ਪਾਣੀ ਕਰਨਾ ਅਤੇ ਅਕਾਲ ਪੁਰਖ ਨਾਲ ਲਿਵ ਲਾ ਲੈਣੀ। ਹੱਥਾਂ ਦੇ ਸੁਚੱਜੇ, ਸਤੋ ਗੁਣੀ ਸੁਭਾ ਵਾਲੇ ਇਸ ਨੌਜਵਾਨ ਦੀ ਆਪਣੀ ਜਾਤ ਬਰਾਦਰੀ ਵਿੱਚ ਵੀ ਸੋਭਾ ਫੈਲਣ ਲੱਗੀ।

ਇਹਨਾਂ ਦਿਨਾਂ ਵਿੱਚ ਹੀ, 1861 ਈ: ਵਿੱਚ ਉਹ ਮੁਕਲਾਵਾ ਲੈ ਕੇ ਗਏ ਅਤੇ ਉਹਨਾਂ ਦਾ ਆਪਣੇ ਸਹੁਰੇ ਪਿੰਡ ਵੀ ਆਉਣ ਜਾਣ ਵਧ ਗਿਆ। ਲਹਿਣਾ ਸਿੰਘ ਹੁਰਾਂ ਨੂੰ ਵਿੱਚੋਂ ਕੁਝ ਚਿਰ ਸਹੁਰੇ ਪਿੰਡ ਵੀ ਰਹਿਣਾ ਪਿਆ। ਉਹ ਉੱਥੇ ਕੰਮ ਕਰਨ ਲਈ ਗਏ ਸਨ। ਉਹਨਾਂ ਨੇ ਉੱਥੇ ਕਈ ਮਕਾਨ ਬਣਾਏ ਪਰ ਰੋਟੀ ਉਹ ਵੱਖਰੇ ਮਕਾਨ ਵਿੱਚ ਰਹਿ ਕੇ ਆਪਣੀ ਸੁਪਤਨੀ ਦੇ ਹੱਥਾਂ ਦੀ ਪੱਕੀ ਖਾਂਦੇ ਰਹੇ।

ਕੁਝ ਇਤਿਹਾਸ ਦੀਆਂ ਰਚਨਾਵਾਂ ਵਿੱਚ, ਅੰਮ੍ਰਿਤਸਰ ਸ਼ਹੀਦ ਹੋਏ, ਸੂਰਿਆਂ ਵਿੱਚ, ਬਾਬਾ ਲਹਿਣਾ ਸਿੰਘ ਹੁਰਾਂ ਦਾ ਪਿੰਡ, ਪੱਖੋ ਕੇ ਰੰਧਾਵੇ, (ਗੁਰਦਾਸਪੁਰ) ਲਿਖ ਦਿੱਤਾ ਹੈ। ਇਸ ਦਾ ਕਾਰਨ ਉਹਨਾਂ ਦਾ ਕੁਝ ਚਿਰ ਉਸ ਪਿੰਡ ਰਹਿਣਾ ਹੈ।

1854 ਈ: ਤੋਂ ਜਦੋਂ ਦੇ ਉਹ ਅੰਮ੍ਰਿਤਸਰ ਆਏ ਸਨ, ਪੱਕਾ ਡੇਰਾ ਤਾਂ ਉਹਨਾਂ ਦਾ ਅੰਮ੍ਰਿਤਸਰ ਹੀ ਸੀ ਉਹ ਆਪਣੇ ਪਿੰਡ-ਪੰਨਵ ਜਾਂ ਆਪਣੇ ਸਹੁਰੇ ਪਿੰਡ, ਪੱਖੋ ਕੇ ਰੰਧਾਵੇ, ਤਾਂ ਮਿਲਣ ਗਿਲਣ ਹੀ ਜਾਂਦੇ ਸਨ।

ਅੰਮ੍ਰਿਤਸਰ ਰਹਿੰਦਿਆਂ ਮਿਸਤਰੀ ਲਹਿਣਾ ਸਿੰਘ ਆਪਣੀ ਜੀਵਨ-ਸਾਥਣ ਨਾਲ ਮਹੀਨੇ-ਮੱਸਿਆ ਦਰਬਾਰ ਸਾਹਿਬ ਮੱਥਾ ਟੇਕਣ ਤੇ ਇਸ਼ਨਾਨ ਕਰਨ ਵੀ ਜਾਂਦੇ ਸਨ। ਉੱਥੇ ਉਹਨਾਂ ਨੇ ਦਿਵਾਨ ਵੀ ਸੁਣਨਾ। ਦਿਵਾਨ ਵਿੱਚ ਉਹਨਾਂ ਨੂੰ ਹੋਰ ਵੀ ਸਿਧੀਆਂ ਪੱਗਾਂ ਵਾਲੇ ਦਿੱਸਣੇ ਤਾਂ ਉਹਨਾਂ ਦਾ ਹਿਰਦਾ-ਕੰਵਲ ਖਿੜ ਜਾਣਾ। ਉਹਨਾਂ ਨੂੰ, ਆਪਸ ਵਿਚ ਮਿਲ ਕੇ ਇੱਕ ਦੂਜੇ ਦੇ ਚਰਨੀਂ ਹੱਥ ਲਾ ਕੇ, ਹੋਰ ਵੀ ਖ਼ੁਸ਼ੀ ਹੋਣੀ। ਜਦੋਂ ਇਨਾਂ ਨੇ ਕਿਸੇ ਨੂੰ ਪੁਛਣਾ ਕਿ,

"ਸੰਤ ਜੀ ਕੀ ਹਾਲ ਚਾਲ ਹੈ?"

"ਬਸ! ਜਦੋਂ ਦੇ ਗੁਰੂ ਰਾਮ ਸਿੰਘ ਦੇ ਚਰਨੀਂ ਲੱਗੇ ਹਾਂ ਦੇਵਤੇ ਬਣ ਗਏ ਹਾਂ।" ਉਹਨਾਂ ਦਾ ਉੱਤਰ ਹੋਣਾ। ਨਾਲ ਹੀ ਉਹਨਾਂ ਰੰਗ ਵਿੱਚ ਧਾਰਨਾ ਪੜ੍ਹਨੀ,

"ਪੂਰੇ ਸਤਿਗੁਰ ਦੀ ਵਡਿਆਈ, ਪਸ਼ੂਆਂ ਤੋਂ ਦੇਵਤੇ ਕੀਏ।"

ਅੰਗਰੇਜ਼ਾਂ ਨੇ ਅੰਮ੍ਰਿਤਸਰ ਸ਼ਹਿਰ ਤੇ ਨੇੜੇ ਦੇ ਪਿੰਡਾਂ ਦੇ ਸਿਰ ਕਰਦਾ ਨਾਮਧਾਰੀ ਸਿੰਘਾਂ ਦੀ ਇੱਕ ਸੂਚੀ ਤਿਆਰ ਕੀਤੀ। ਸ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ਇਹ ਸੂਚੀ ਕੂਕਾਜ਼ ਆਫ ਨੋਟ ਇਨ ਦਾ ਪੰਜਾਬ (Kukas of Note In The Punjab) ਪੁਸਤਕ ਵਿਚ ਛਾਪੀ ਹੈ। ਜਿਨ੍ਹਾਂ ਵਿਚ 10 ਵਿਅਕਤੀਆਂ ਦਾ ਵੇਰਵਾ ਉਸ ਦੇ ਰੰਗ ਰੂਪ ਸਹਿਤ ਤੇ ਨਾਮਧਾਰੀ ਪੰਥ ਵਿੱਚ ਉਹਨਾਂ ਦੀ ਕਾਰਗੁਜਾਰੀ ਸਹਿਤ ਛਾਪਿਆ ਹੈ। ਇਹਨਾਂ ਦੇ ਨਾਂ ਹਨ: ਨੈਣਾ ਸਿੰਘ ਮਹੰਤ, ਬਲਵੰਤ ਸਿੰਘ ਮਹੰਤ, ਸ਼ਾਮ ਸਿੰਘ ਨੰਬਰਦਾਰ ਸਰਹਾਲੀ, ਕਾਨ੍ਹ ਸਿੰਘ, ਮਹੰਤ ਹੀਰਾ ਸਿੰਘ, ਮਹਿਤਾਬ ਸਿੰਘ ਪਕੌੜੀਆ, ਖੜਗ ਸਿੰਘ ਮਹੰਤ, ਬੂਟਾ ਸਿੰਘ, ਕਾਲਾ ਸਿੰਘ ਅਤੇ ਮਹਿਤਾਬ ਸਿੰਘ ਮਹੰਤ। ਪਕੌੜੀਆਂ ਸ਼ਹਿਰ ਵਿਚ ਤੇ ਬਾਕੀ ਪੇਂਡੂ ਇਲਾਕੇ ਵਿਚ ਸਰਗਰਮ ਸਨ। ਪਰ ਸ਼ਹਿਰ ਤਾਂ ਆਉਂਦੇ ਜਾਂਦੇ ਹੀ ਸਨ। ਇਹਨਾਂ ਦੇ ਵਿਚਰਨ ਬਾਰੇ ਵੀ ਨਾਮਧਾਰੀ ਮਾਹੌਲ ਵਿਚ ਜਾਣਕਾਰੀ ਸੀ। ਸੋ ਮਿਸਤਰੀ ਲਹਿਣਾ ਸਿੰਘ ਨੂੰ ਵੀ ਪਤਾ ਸੀ। ਸ਼ਹਿਰ ਵਿਚ ਇਕ ਹੋਰ ਲਹਿਣਾ ਸਿੰਘ ਜੋ ਰਾਮਗੜ੍ਹੀਆ ਸੀ ਬਾਰੇ ਵੀ ਦਸਿਆ ਜਾਂਦਾ ਹੈ। ਸਤਿਗੁਰੂ ਦਾ ਸ਼ਰਧਾਵਾਨ ਸਿੱਖ ਸੀ।

ਮਿਸਤਰੀ ਜੀ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਇਲਾਕੇ ਦਾ ਦੌਰਾ ਕਰ ਰਹੇ ਸਨ। 1862 ਈ: ਦੀ ਦਿਵਾਲੀ ਉੱਤੇ ਉਹਨਾਂ ਅੰਮ੍ਰਿਤਸਰ ਦੀ ਧਰਤੀ ਨੂੰ ਭਾਗ ਲਾਉਣੇ ਸਨ। ਉਹਨਾਂ ਨੂੰ ਚਾਅ ਚੜ੍ਹ ਗਿਆ। ਆਲੇ ਦੁਆਲੇ ਦੇ ਪਿੰਡਾਂ ਵਿੱਚ ਵੀ ਇਹ ਖ਼ਬਰ, ਚੰਦਨ ਦੀ ਮਹਿਕ ਵਾਂਗ, ਫੈਲ ਗਈ ਕਿ, "ਗੁਰੂ ਪ੍ਰਗਟ ਹੋਇਆ ਹੈ, ਉਹ ਦਿਵਾਲੀ ਤੇ ਅੰਮ੍ਰਿਤਸਰ ਦਰਸ਼ਨ ਦੇਵੇਗਾ।" ਲੋਕ ਦਿਵਾਲੀ ਸਮੇਂ ਮੇਲਾ ਵੇਖਣ ਤਾਂ ਆਉਂਦੇ ਹੀ ਸਨ। ਐਤਕੀਂ ਉਚੇਚਾ ਆਉਣ ਦਾ ਪ੍ਰੋਗ੍ਰਾਮ ਉਲੀਕਿਆ।

ਸਤਿਗੁਰੂ ਜੀ ਨੇ ਵੀ ਮਾਝੇ ਦੀ ਸੰਗਤ ਨੂੰ ਦਿਵਾਲੀ ਤੇ ਅੰਮ੍ਰਿਤਸਰ ਪਹੁੰਚਣ ਦਾ ਸੁਨੇਹਾ ਭਿਜਵਾ ਦਿੱਤਾ ਸੀ। ਆਪ, ਸੱਚੇ ਪਾਤਸ਼ਾਹ ਜੀ ਨੇ ਕੀਰਤਨੀ ਜਥੇ ਤੇ ਹਜ਼ੂਰੀ ਸਿੱਖਾਂ ਸੇਵਕਾਂ ਨਾਲ ਦੌਰਾ ਸ਼ੁਰੂ ਕੀਤਾ। ਪਹਿਲਾਂ ਉਹਨਾਂ ਦੁਆਬੇ ਦੀ ਧਰਤੀ ਨੂੰ ਭਾਗ ਲਾਏ। ਮੁਠੱਡੇ, ਧਰਮਸਾਲਾ ਵਿੱਚ, ਆਲੇ ਦੁਆਲੇ ਦੇ ਪਿੰਡਾਂ ਦੇ ਨਾਮਧਾਰੀ ਹੁੰਮ-ਹੁਮਾ

ਕੇ ਆਏ। ਸਤਿਗੁਰੂ ਜੀ ਦੇ ਦਰਸ਼ਨ ਕਰਕੇ, ਸ਼ਬਦ ਕੀਰਤਨ ਤੇ ਪ੍ਰਚਾਰ ਸੁਣ ਕੇ, ਉਹ ਗੁਰੂ ਜੀ ਦੇ ਚਰਨ ਸੇਵਕ ਬਣ ਗਏ। ਮੁਠੱਡੇ ਹੀ ਨਹੀਂ, ਇਸ ਦੌਰੇ ਸਮੇਂ, ਧੁਲੇਤੇ, ਰੁੜਕਾ, ਚੱਕ ਆਦਿ ਪਿੰਡ ਸਮੁੱਚੇ ਤੌਰ ਤੇ ਗੁਰਮਰਯਾਦਾ ਦੇ ਧਾਰਨੀ ਬਣੇ।

ਆਪ ਦਰਿਆ ਬਿਆਸਾ ਪਾਰ ਕਰਕੇ, ਰਾਹ ਵਿੱਚ ਗੁਰਸਿੱਖੀ ਦੀ ਫੁਲਵਾੜੀ ਨੂੰ ਸਰਸਬਜ਼ ਕਰਦੇ, ਮੰਜ਼ਲੋ-ਮੰਜ਼ਲੀ ਅੰਮ੍ਰਿਤਸਰ ਪਹੁੰਚ ਗਏ। ਓਥੇ ਦਿਵਾਨ ਲੱਗੇ। ਸ਼ਹਿਰ ਵਿੱਚ ਇੰਜ ਲਗਦਾ ਸੀ ਜਿਵੇਂ ਮਾਨਸਰੋਵਰ ਉਤੇ ਹੰਸ ਉੱਤਰ ਆਏ ਹੋਣ। ਮਿਸਤਰੀ ਲਹਿਣਾ ਸਿੰਘ ਹੁਰਾਂ ਵੀ, ਸਤਿਗੁਰੂ ਜੀ ਦੀ ਨੇੜਤਾ ਪ੍ਰਾਪਤ ਕੀਤੀ। ਉਹ ਸੱਚੇ ਪਾਤਸ਼ਾਹ ਨਾਲ, ਹਰਿਮੰਦਰ ਸਾਹਿਬ ਦਰਸ਼ਨ ਕਰਨ ਗਏ। ਉਹ ਅਕਾਲ ਤਖ਼ਤ ਵੀ ਗਏ। ਉਥੇ ਸਤਿਗੁਰੂ ਜੀ ਦਾ ਆਦਰ ਮਾਣ ਕੀ ਹੋਣਾ ਸੀ ਉਹਨਾਂ ਦੀ ਭੇਟਾ ਵੀ ਪ੍ਰਵਾਨ ਨਾ ਕੀਤੀ ਗਈ। ਮਿਸਤਰੀ ਲਹਿਣਾ ਸਿੰਘ ਹੁਰੀਂ ਸੋਚਣ ਲੱਗੇ ਕਿ ਸਰਬਰਾਹ ਤੇ ਪੁਜਾਰੀ, ਸੱਚੇ ਪਾਤਸ਼ਾਹ ਨਾਲ ਹਸਦ ਕਿਉਂ ਕਰਦੇ ਸਨ? ਸਤਿਗੁਰੂ ਜੀ ਤਾਂ ਨਾਮ ਬਾਣੀ, ਸੱਚ ਸੁੱਚ, ਸੰਜਮ ਤੇ ਵਤਨਪ੍ਰਸਤੀ ਦਾ ਹੀ ਉਪਦੇਸ਼ ਦੇਂਦੇ ਸਨ। ਉਹਨਾਂ ਨੂੰ, ਇਸਦਾ ਕਾਰਨ ਲੋਕਾਂ ਦਾ ਨਾਮਧਾਰੀ ਸਿੱਖ ਬਣਨਾ ਅਤੇ ਉਹਨਾਂ ਦੀ ਪੂਜਾ ਪ੍ਰਤਿਸ਼ਠਾ ਘਟਣਾ ਲੱਗਾ।

ਸੱਚੇ ਪਾਤਸ਼ਾਹ ਜੀ ਤਾਂ ਨਾਮ ਦਾ ਛੱਟਾ ਦੇਣ ਲਈ ਦੌਰੇ ਤੇ ਚਲੇ ਗਏ ਪਰ ਮਿਸਤਰੀ ਲਹਿਣਾ ਸਿੰਘ ਹੁਰੀਂ ਨਾਮ ਦੇ ਰੰਗ ਵਿੱਚ ਰੰਗੇ ਰਹਿਣ ਲੱਗੇ, ਉਹ ਗੋ ਉਤੇ ਖਲੋਤੇ ਵੀ ਚੁਅੱਖਰੇ ਦਾ ਜਾਪ ਕਰਦੇ ਰਹਿੰਦੇ। ਉਹ ਮਜ਼ਦੂਰਾਂ ਨੂੰ ਇੱਟਾਂ ਗਾਰਾ ਲਿਆਉਣ ਲਈ ਅਵਾਜ਼ ਮਾਰਨ ਵਿੱਚ ਵੀ ਸੁਆਸ ਬਿਰਥ ਜਾਂਦਾ ਸਮਝਦੇ ਸਨ ਸੋ ਉਹ ਘਟ ਬੁਲਾਉਂਦੇ। ਉਂਜ ਚਾਲ ਬਣੀ ਰਹਿੰਦੀ, ਉਹ ਵੀ ਇਹਨਾਂ ਦਾ ਹੱਥ ਨਾ ਰੁਕਣ ਦੇਂਦੇ। ਉਹ ਉਹਨਾਂ ਨੂੰ ਸੰਤ ਸਮਝਦੇ ਸਨ।

ਸਤਿਗੁਰੂ ਜੀ ਮਾਝੇ, ਦੜਪ ਦਾ ਦੌਰਾ ਕਰਦੇ ਕਰਦੇ ਲਾਹੌਰ, ਸ਼ੇਖੂਪੁਰੇ, ਹੁੰਦੇ ਹੋਏ ਵਜ਼ੀਰਾਬਾਦ ਹੋ ਕੇ ਵਾਪਸ ਆਏ। ਆਪ ਜੀ ਦਾ ਜਲਵਾ ਵੇਖ ਕੇ, ਸਿਆਲਕੋਟ ਦੇ ਡਿਪਟੀ ਕਮਿਸ਼ਨਰ, ਮੈਕਨਬ ਨੇ, 5 ਅਪਰੈਲ 1863 ਈ: ਨੂੰ ਪੰਜਾਬ ਸਰਕਾਰ ਨੂੰ ਰਿਪੋਰਟ ਭੇਜੀ।

ਉਸਨੇ ਲਿਖਿਆ,

"...ਲੁਧਿਆਣੇ ਦਾ ਇੱਕ ਅਧਖੜ ਉਮਰ ਦਾ ਸਿੱਖ ਜੋ ਆਪਣੇ ਆਪ ਨੂੰ ਭਾਈ ਕਹਾਉਂਦਾ ਹੈ, 200 ਮਨੁੱਖਾਂ ਨਾਲ ਇਲਾਕੇ ਵਿੱਚ ਦੌਰਾ ਕਰ ਰਿਹਾ ਸੀ ਜਿਨ੍ਹਾਂ ਨੂੰ ਉਹ ਰਾਤ ਨੂੰ ਬੰਦੂਕਾਂ ਦੀ ਥਾਂ ਡਾਂਗਾਂ ਨਾਲ ਕਵਾਇਦ ਕਰਾ ਰਿਹਾ ਸੀ। ਉਹ ਫੜ੍ਹ ਮਾਰਦਾ ਸੀ ਕਿ ਉਸ ਦੇ 5000 ਦੇ ਕਰੀਬ ਪੈਰੋਕਾਰ ਸਨ। ਉਹ ਕਿਸੇ ਹਾਕਮ ਨੂੰ ਨਹੀਂ ਮੰਨਦਾ।"

ਸਤਿਗੁਰੂ ਜੀ ਬਾਰੇ, ਸਿਆਲਕੋਟ ਦੇ ਡੀ.ਸੀ. ਦੀ ਕਵਾਇਦ ਕਰਵਾਉਣ ਵਾਲੀ ਵਧਾ ਚੜ੍ਹਾ ਕੇ ਲਿਖੀ, ਤੇ ਇਲਾਕੇ ਵਿੱਚ ਉਹਨਾਂ ਦੇ ਅਨੁਯਾਈਆਂ ਦੀ ਗਿਣਤੀ ਨੇ ਪੰਜਾਬ ਸਰਕਾਰ ਨੂੰ ਚੌਕੰਨੇ ਕਰ ਦਿੱਤਾ। ਸਾਰੇ ਡਿਪਟੀ ਕਮਿਸ਼ਨਰਾਂ ਨੂੰ ਆਪ ਜੀ ਦੇ ਦੌਰੇ ਦੀਆਂ ਗੁਪਤ ਰਿਪੋਰਟਾਂ ਭੇਜਣ ਦੇ ਆਦੇਸ਼ ਦਿੱਤੇ ਗਏ।

ਆਪ ਜੀ ਨੇ ਵਾਪਸੀ ਤੇਂ ਵੀ 11 ਅਪਰੈਲ 1863 ਨੂੰ ਅੰਮ੍ਰਿਤਸਰ ਦਰਸ਼ਨ ਦਿੱਤੇ। ਸੰਗਤ ਵਿੱਚੋਂ ਆਪ ਜੀ ਨੂੰ ਸੰਤ ਲਹਿਣਾ ਸਿੰਘ ਅੰਦਰ ਜਿਹੜੀ ਕਣੀ ਨਜ਼ਰ ਆਈ, ਉਸਨੇ ਉਹਨਾਂ ਨੂੰ ਸਤਿਗੁਰੂ ਜੀ ਦੇ ਹੋਰ ਵਧ ਕਿਰਪਾ ਦੇ ਪਾਤਰ ਬਣਾ ਦਿੱਤਾ। ਸੱਚੇ ਪਾਤਸ਼ਾਹ ਉਹਨਾਂ ਨੂੰ ਭਰੋਸੇ ਯੋਗ ਸਿੱਖ ਸਮਝ ਰਹੇ ਸਨ। ਜਿਨ੍ਹਾਂ ਨੂੰ ਕੋਈ ਵੀ ਜ਼ੁੰਮੇਵਾਰੀ ਸੌਂਪੀ ਜਾ ਸਕਦੀ ਸੀ।

ਅੰਮ੍ਰਿਤਸਰ ਦੇ ਡੀ. ਸੀ. ਮੇਜਰ ਮਰਸਰ ਨੂੰ ਵੀ ਸਰਕਾਰੀ ਹੁਕਮ ਮਿਲ ਚੁੱਕਾ ਸੀ। ਸੋ ਉਹ ਰਿਪੋਰਟ ਤਿਆਰ ਕਰਨ ਲਈ ਖ਼ੁਦ ਸਤਿਗੁਰੂ ਜੀ ਕੋਲ ਆਇਆ ਤੇ ਗੱਲਬਾਤ ਕੀਤੀ। ਮੇਜਰ ਮਰਸਰ ਨੇ ਆਪਣੀ ਰਿਪੋਰਟ ਵਿੱਚ ਲਿਖਿਆ ਕਿ ਆਪ ਜੀ ਨਾਲ ਡਾਂਗ-ਸੋਟਾ ਰੱਖਣ ਵਾਲੇ ਉੱਚੇ ਲੰਮੇ ਜਵਾਨ ਸਨ। ਅਤੇ

"ਕਿਉਂਕਿ ਬਾਗੀਆਨਾ ਤਰਜ਼ੇ-ਬਿਆਨ ਵਰਤਿਆ ਹੀ ਨਹੀਂ ਗਿਆ ਅਤੇ ਉਹ ਆਪ ਅਮਨ ਪਸੰਦ ਪ੍ਰਤੀਤ ਹੋਇਆ ਸੋ ਭਰੇ ਮੇਲੇ ਵਿੱਚ ਉਸ ਦੇ ਵਿਹਾਰ ਵਿੱਚ ਦਖ਼ਲ ਦੇਣਾ ਨਾ ਮੁਨਾਸਬ ਸਮਝਿਆ ਗਿਆ।"

ਸੰਤ ਲਹਿਣਾ ਸਿੰਘ ਹੁਰਾਂ ਦਾ ਵੀ ਕਿਸੇ ਰਾਜਨੀਤਕ ਸੋਚ ਨਾਲ ਕੋਈ ਵਾਸਤਾ ਨਹੀਂ ਸੀ। ਉਹ ਤਾਂ ਮੇਲੇ ਵਿੱਚ ਸਤਿਗੁਰੂ ਦੇ ਦਰਸ਼ਨ

ਕਰਕੇ ਹੀ ਨਦਰੀ ਨਦਰ ਨਿਹਾਲ ਹੋ ਰਹੇ ਸਨ।

1865 ਈ: ਵਿੱਚ ਸੰਤ ਜੀ ਦੇ ਪਰਵਾਰ ਵਿੱਚ ਇੱਕ ਬੱਚੀ ਨੇ ਜਨਮ ਲਿਆ। ਔਰਤਾਂ ਤਾਂ ਢਿਲੇ ਮੂੰਹ ਨਾਲ ਹੀ ਉਸਦੇ ਜਨਮ ਬਾਰੇ ਦੱਸਿਆ ਕਿ, "ਦੇਵੀ ਆਈ ਹੈ, ਪੱਥਰ" ਪਰ ਸੰਤ ਲਹਿਣਾ ਸਿੰਘ ਜੀ ਨੇ ਉਹਨਾਂ ਨੂੰ ਖ਼ੁਸ਼ੀ ਪ੍ਰਗਟ ਕਰਨ ਲਈ ਕਿਹਾ। ਧੀ-ਧਿਆਣੀ ਤਾਂ ਖਿਡਾਉਣਾ ਸੀ, ਉਹਨਾਂ ਦਾ ਜੀਅ ਖ਼ੁਸ਼ ਕਰਨ ਲਈ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਵੀ ਬੱਚੀ ਜਾਂ ਔਰਤ ਨੂੰ ਹਿਕਾਰਤ ਦੀ ਨਿਗਾਹ ਨਾਲ ਨਾ ਵੇਖਣ ਦਾ ਸੀ। ਆਪ ਜੀ ਨੇ ਤਾਂ ਸਗੋਂ ਕੁੜੀਆਂ ਮਾਰਨ, ਵੇਚਣ, ਵੱਟਾ ਕਰਨ, ਬਾਲ ਵਿਆਹ ਕਰਨ ਤੇ ਉਸਨੂੰ ਅਨਪੜ ਰੱਖਣ ਉੱਤੇ, ਹੁਕਮਨਾਮਾ ਜਾਰੀ ਕਰਕੇ, ਵੀ ਰੋਕ ਲਾ ਦਿੱਤੀ ਸੀ। ਉਹਨਾਂ ਨੇ ਦਾਜ-ਦਹੇਜ ਦੀ ਵੀ ਮਨਾਹੀ ਕਰ ਦਿੱਤੀ ਸੀ। ਉਹਨਾਂ ਦਾ ਸ਼ਰਧਾਵਾਨ ਸਿੱਖ ਕਿਵੇਂ ਉਹਨਾਂ ਦੇ ਬਚਨਾਂ ਦੇ ਅਨੁਕੂਲ ਨਾ ਚੱਲਦਾ।

ਸੁਚੱਜੇ ਰਾਜ-ਮਿਸਤਰੀ, ਸੰਤ ਲਹਿਣਾ ਸਿੰਘ ਜੀ ਦਸਾਂ ਨਹੁੰਆਂ ਦੀ ਕਿਰਤ ਕਰਕੇ ਅਪਣਾ ਪਰਵਾਰ ਵੀ ਪਾਲਦੇ ਸਨ ਤੇ ਆਏ ਸਿੱਖ ਸਾਧ ਦੀ ਸੇਵਾ ਵੀ ਕਰਦੇ ਸਨ।

# ਡਾਕ ਪ੍ਰਬੰਧਕ

ਮਿਸਤਰੀ ਲਹਿਣਾ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਨਾਲ ਕਾਫੀ ਨੇੜਤਾ ਪ੍ਰਾਪਤ ਕਰ ਲਈ ਸੀ। ਉਹ ਦਿਵਾਨ ਵਿੱਚ, ਭਜਨ ਬੰਦਗੀ ਜਾਂ ਸੇਵਾ ਕਰਨ ਵਾਲਿਆਂ ਵਿੱਚ ਮੂਹਰਲੀ ਕਤਾਰ ਵਿੱਚ ਹੁੰਦੇ।

ਉਹਨਾਂ ਨੂੰ ਪਤਾ ਲੱਗਾ ਕਿ ਬਰਤਾਨਵੀ ਹਾਕਮਾਂ ਨੇ ਸਤਿਗੁਰੂ ਜੀ ਨੂੰ ਸ੍ਰੀ ਭੈਣੀ ਸਾਹਿਬ ਵਿੱਚ ਨਜ਼ਰਬੰਦ ਕਰ ਦਿੱਤਾ ਹੈ। 7 ਜੂਨ 1863 ਈ: ਤੋਂ, ਉਹਨਾਂ ਨੂੰ ਪਿੰਡੋਂ ਬਾਹਰ ਜਾਣ ਦੀ ਇਜਾਜ਼ਤ ਨਹੀਂ ਸੀ। ਇਹ ਨਜ਼ਰਬੰਦੀ ਤਿੰਨ ਸਾਲ ਕਾਇਮ ਰਹੀ ਸੀ। 19 ਮਾਰਚ 1867 ਨੂੰ ਸਤਿਗੁਰੂ ਜੀ ਨੇ ਆਪਣੇ ਸ਼ਰਧਾਵਾਨ ਸਿੱਖਾਂ, ਜਥੇਦਾਰਾਂ, ਸੂਬਿਆਂ ਸਹਿਤ ਹੋਲੇ ਮਹੱਲੇ ਉੱਤੇ ਸ੍ਰੀ ਅਨੰਦਪੁਰ ਸਾਹਿਬ ਦਰਸ਼ਨ ਦੇ ਕੇ, ਇਹ ਪਾਬੰਦੀ ਤੋੜੀ।

ਇਸ ਨਜ਼ਰਬੰਦੀ ਸਮੇਂ ਸਿੱਖ ਸਤਿਗੁਰੂ ਜੀ ਦੇ, ਆਪਣੇ ਇਲਾਕੇ ਵਿੱਚ, ਦਰਸ਼ਨ ਕਰਨ ਲਈ, ਤਰਲੋ ਮੱਛੀ ਹੁੰਦੇ ਰਹੇ। ਮਿਸਤਰੀ ਲਹਿਣਾ ਸਿੰਘ ਹੁਰਾਂ ਅੰਦਰ ਹੁਣ ਸਰਕਾਰ ਖਿਲਾਫ਼ ਵਿਚਾਰ ਪੱਕੇ ਬਣਦੇ ਗਏ ਕਿ ਉਸ ਨੇ ਧੱਕਾ ਕੀਤਾ ਸੀ। ਉਹ ਕਈ ਵਾਰ, ਸਤਿਗੁਰੂ ਜੀ ਦੇ ਦਰਸ਼ਨ ਕਰਨ, ਸ੍ਰੀ ਭੈਣੀ ਸਾਹਿਬ ਜਾਂਦੇ, ਸਰਕਾਰ ਦੇ ਖਿਲਾਫ਼ ਕੁਝ ਕਰਨ ਲਈ ਇਜਾਜ਼ਤ ਮੰਗਦੇ, ਪਰ ਸੱਚੇ ਪਾਤਸ਼ਾਹ ਸਦਾ ਸ਼ਾਂਤ ਰਹਿਣ ਲਈ ਹੀ ਆਗਿਆ ਕਰਦੇ।

ਸਤਿਗੁਰੂ ਜੀ ਨੇ ਸਿੱਖੀ ਸੰਗਠਨ ਨੂੰ ਮਜ਼ਬੂਤ ਕਰਨ ਦੀ ਯੋਜਨਾ ਬਣਾਈ। ਉਸੇ ਯੋਜਨਾ ਅਧੀਨ 22 ਸੂਬੇ ਥਾਪੇ ਗਏ। ਉਹਨਾਂ ਸੂਬਿਆਂ ਨੂੰ ਗੁਰਸਿੱਖੀ, ਸੁਦੇਸ਼ੀ ਤੇ ਸੁਤੰਤਰਤਾ ਦੇ ਪ੍ਰਚਾਰ ਲਈ ਦੇਸਾਂ-ਪ੍ਰਦੇਸਾਂ ਵਿੱਚ ਤੋਰਿਆ ਗਿਆ।

ਸੂਬਿਆਂ ਦਾ, ਦੂਰ ਬੈਠਿਆਂ ਵੀ, ਕੇਂਦਰ ਸ੍ਰੀ ਭੈਣੀ ਸਾਹਿਬ ਨਾਲ ਤਾਲ ਮੇਲ ਰੱਖਣ ਲਈ, ਉਹਨਾਂ ਨੂੰ ਲੋੜੀਂਦੀ ਅਗਵਾਈ ਦੇਂਦੇ ਰਹਿਣ ਲਈ, ਸਿੱਖ ਸੰਗਤ ਲਈ ਹੁਕਮਨਾਮੇ ਜਾਰੀ ਕਰਨ ਲਈ, ਸਤਿਗੁਰੂ ਜੀ ਨੇ ਆਪਣਾ ਡਾਕ ਪ੍ਰਬੰਧ ਕਾਇਮ ਕੀਤਾ। ਇਸ ਡਾਕ ਪ੍ਰਬੰਧ ਦੇ ਮੁਖੀ, ਸੂਬਾ ਸਾਹਿਬ ਸਿੰਘ ਜੀ ਨੂੰ ਥਾਪਿਆ ਗਿਆ। ਇਹ ਸੇਵਾ ਗੁਪਤ ਤੇ ਤੱਤਕਾਲੀ ਸੀ। ਸੋ ਕਈ ਵਾਰ ਸੁਨੇਹੇ ਵੀ ਜ਼ਬਾਨੀ ਹੀ ਪਹੁੰਚਣੇ ਸਨ ਸੋ ਥਾਂ-ਪਰ-ਥਾਂ ਸੁਨੇਹੇ ਪਹੁੰਚਾਉਣ ਲਈ ਹਰ ਪੜਾ ਦੇ ਖ਼ਾਸ ਖ਼ਾਸ, ਵਿਸ਼ਵਾਸ ਪਾਤਰ ਸਿੱਖ ਨਾਲ ਜੋੜੇ ਗਏ। ਸੂਬਾ ਸਾਹਿਬ ਸਿੰਘ ਖ਼ੁਦ ਬੰਗਾਲੀਪੁਰ (ਅੰਮ੍ਰਿਤਸਰ) ਦੇ ਸਨ। ਸੋ ਉਹਨਾਂ ਨੇ ਅੰਮ੍ਰਿਤਸਰ ਦੇ ਇਲਾਕੇ ਵਿੱਚ ਸੰਤ ਲਹਿਣਾ ਸਿੰਘ ਹੁਰਾਂ ਦੀ ਸੋਭਾ ਸੁਣੀ ਹੋਈ ਸੀ। ਉਸ ਇਲਾਕੇ ਦੀ ਡਾਕ ਪਹੁੰਚਾਉਣ ਲਈ, ਉਹਨਾਂ ਨੇ, ਇਹਨਾਂ ਦੇ ਨਾਂ ਦੀ, ਸਤਿਗੁਰੂ ਜੀ ਕੋਲੋਂ ਪ੍ਰਵਾਨਗੀ ਲੈ ਲਈ। ਇਹਨਾਂ ਨੂੰ ਜਦ ਇਸ ਸੇਵਾ ਬਾਰੇ ਦੱਸਿਆਂ ਗਿਆ ਤਾਂ ਇਹਨਾਂ ਨੇ ਆਪਣੇ ਧੰਨਭਾਗ ਸਮਝੇ।

ਡਾਕ ਪ੍ਰਬੰਧ ਰਾਹੀ, ਭੇਜੇ ਜਾਂਦੇ ਲਿਖਤੀ ਤੇ ਜ਼ਬਾਨੀ ਸੁਨੇਹੇ ਤਾਂ ਭਾਵੇਂ ਸਰਕਾਰ ਦੇ ਪਿੜ ਪੱਲੇ ਨਾ ਪੈਂਦੇ। ਪਰ ਇਹ ਪ੍ਰਬੰਧ ਬਰਤਾਨਵੀ ਸਰਕਾਰ ਲਈ ਚਰਚਾ ਤੇ ਚਿੰਤਾ ਦਾ ਵਿਸ਼ਾ ਬਣ ਗਿਆ ਸੀ। ਇਹ ਗੱਲ ਵੀ ਬੜੀ ਨਵੇਕਲੀ ਸੀ। ਪਹਿਲਾਂ ਕਿਸੇ ਵੀ ਸੁਤੰਤਰਤਾ ਸੰਗਰਾਮੀ ਜਥੇਬੰਦੀ ਨੇ ਏਥੋਂ ਤੱਕ ਆਪਣੀ ਸੰਗਠਨਾਤਮਕ ਪ੍ਰਕਿਰਿਆ ਨਹੀਂ ਸੀ ਵਧਾਈ।

19 ਮਾਰਚ 1967 ਨੂੰ ਸੈਂਟਰਲ ਪੁਲਿਸ ਆਫਿਸ ਲਾਹੌਰ ਤੋਂ ਆਪਣੇ ਉੱਚ ਅਧਿਕਾਰੀਆਂ ਨੂੰ ਨਾਮਧਾਰੀ ਸਰਗਰਮੀਆਂ ਬਾਰੇ ਰਿਪੋਰਟ ਭੇਜੀ ਗਈ। ਇਸ ਰਿਪੋਰਟ ਵਿੱਚ ਇਸ ਡਾਕ ਪ੍ਰਬੰਧ ਦੇ ਕਮਾਲ ਬਾਰੇ ਵੀ ਬਿਆਨ ਕੀਤਾ ਗਿਆ। ਉਸ ਰਿਪੋਰਟ ਵਿੱਚ ਲਿਖਿਆ ਗਿਆ ਕਿ,

"ਕੂਕੇ ਜਿਨ੍ਹਾਂ ਨੂੰ ਕਈ ਵਾਰ ਸੰਤ-ਖ਼ਾਲਸਾ ਵੀ ਕਿਹਾ ਜਾਂਦਾ ਹੈ, ਦਾ ਪ੍ਰਾਈਵੇਟ ਡਾਕ ਪ੍ਰਬੰਧ ਹੈ। ਇਹ ਪ੍ਰਬੰਧ ਪ੍ਰਸੰਸਾ ਯੋਗ ਹੈ। ਗੁਪਤ ਹੁਕਮ, ਬੀਤੇ ਹੋਏ, ਸਕਾਟਿਸ਼ (ਸਕਾਟਲੈਂਡ ਵਾਲੇ) ਦਿਨਾਂ ਵਰਗੇ ਲੱਗਦੇ·

ਹਨ। ਕੋਈ ਇਕ ਕੂਕਾ ਸੁਨੇਹਾ ਲੈ ਕੇ, ਆਪ ਹੀ ਉਸ ਪੰਥ ਦੇ ਦੂਜੇ ਬੰਦੇ ਕੋਲ, ਉਸਦੇ ਪਿੰਡ ਆਉਂਦਾ ਹੈ। ਉਹ ਅੱਗੋਂ ਜਿਹੜਾ ਵੀ ਕੰਮ ਕਰ ਰਿਹਾ ਹੁੰਦਾ ਹੈ, ਛੱਡ ਕੇ-ਜੇ ਰੋਟੀ ਖਾਂਦਾ ਹੋਵੇ ਤਾਂ ਕਈ ਵਾਰ, ਅਗਲੀ ਬੁਰਕੀ ਵੀ ਨਹੀਂ ਖਾਂਦਾ-ਨਾ ਕੋਈ ਸਵਾਲ ਪੁੱਛਦਾ ਹੈ, ਸੁਨੇਹਾ ਲੈ ਕੇ ਅਗਲੇ ਪੜਾਅ ਜਾਂ ਟਿਕਾਣੇ ਵਲ ਨੂੰ ਸ਼ੂਟ ਵੱਟ ਜਾਂਦਾ ਹੈ। ਮਹੱਤਵਪੂਰਨ ਸੁਨੇਹੇ ਜ਼ਬਾਨੀ ਭੇਜੇ ਜਾਦੇ ਹਨ ਅਤੇ ਲਿਖੇ ਨਹੀਂ ਜਾਂਦੇ।

ਮੇਜਰ ਪਰਕਿੰਜ਼ ਇਸ ਬਾਰੇ ਅੱਗੇ ਲਿਖਦਾ ਹੈ ਕਿ, "(ਸੁਨੇਹਾ) ਲੈ ਜਾਣ ਵੇਲੇ ਜਰਨੈਲੀ ਸੜਕ ਛੱਡਣ ਲਈ ਲੰਮੇ ਚੱਕਰਦਾਰ ਰਾਹਾਂ ਤੇ ਤੁਰਿਆ ਜਾਂਦਾ ਹੈ। ਇਸ ਵਿੱਚ ਕੋਈ ਸ਼ਕ ਨਹੀਂ ਕਿ ਇਹ ਮਸ਼ੀਨਰੀ ਭਾਵੇਂ ਧਾਰਮਿਕ ਸੁਧਾਰ ਲਈ, ਚਾਲੂ ਕੀਤੀ ਗਈ ਸੀ, ਫਿਰ ਵੀ ਇਸ ਦੇ ਤਿਆਰ ਕਰਨਹਾਰੇ ਅਤੇ ਨਾ ਸ਼ੱਕ ਕੀਤੇ ਜਾਣ ਵਾਲੇ ਲੋਕਾਂ ਦੇ ਹੱਥਾਂ ਵਿੱਚ, ਇਸ ਨੂੰ ਖ਼ਤਰੇ ਦਾ ਯੰਤਰ ਬਣਾਇਆ ਜਾ ਸਕਦਾ ਹੈ।"

ਏਸੇ ਕਾਰਜ ਵਿੱਚ ਮਿਸਤਰੀ ਜੀ ਵੀ ਸਰਗਰਮ ਸਹਿਯੋਗੀ ਸਨ। ਉਹਨਾਂ ਨੂੰ ਜਦੋਂ ਵੀ ਸੁਨੇਹਾ ਮਿਲਦਾ ਉਹ ਉੱਥੇ ਹੀ ਤੇਸੀ ਕਾਂਡੀ ਛੱਡ ਕੇ, ਨਾਲ ਦੇ ਜੋਟੀਦਾਰ ਨੂੰ ਦੱਸ ਕੇ, ਜੇ ਘਰ ਹੁੰਦੇ ਤਾਂ ਰੋਟੀ-ਪਾਣੀ, ਅਰਾਮ, ਛੱਡ ਕੇ ਗੁਰੂ ਦੀਆਂ ਖੁਸ਼ੀਆਂ ਨੂੰ ਪਹਿਲ ਦੇਂਦੇ। ਉਹਨਾਂ ਦੀ ਪਤਨੀ ਖ਼ੁਸ਼ ਸੀ ਕਿ ਪੁੰਨ ਖੱਟਿਆ ਜਾ ਰਿਹਾ ਸੀ।

ਮਿਸਤਰੀ ਲਹਿਣਾ ਸਿੰਘ, ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਕਿਰਪਾ ਪਾਤਰ ਸਨ; ਨਾਮਧਾਰੀ ਸਿੱਖਾਂ ਵਿੱਚ ਉਹਨਾਂ ਦਾ ਆਦਰ ਮਾਣ ਸੀ। ਉਹਨਾਂ ਦੇ ਸਿਰੜੀ, ਸਿਦਕੀ ਸਿੱਖ ਹੋਣ ਦਾ ਸਰਕਾਰੀ ਰਿਪੋਰਟਾਂ ਤੋਂ ਵੀ ਪਤਾ ਲੱਗਦਾ ਹੈ। ਸਰਕਾਰ ਨਾਮਧਾਰੀ ਲਹਿਰ ਦੀ ਖ਼ੁਫੀਆ ਨਿਗਰਾਨੀ ਰੱਖ ਰਹੀ ਸੀ। ਉਹ ਉਹਨਾਂ ਵਿਅਕਤੀਆਂ ਦੀ ਸੂਚੀ ਵੀ ਤਿਆਰ ਕਰ ਰਹੀ ਸੀ ਜਿਹੜੇ ਆਮ ਸਿੱਖਾਂ ਵਿੱਚ ਵੱਧ ਵਿਚਰਦੇ ਸਨ। ਉਸ ਨੇ ਵੱਖ-ਵੱਖ ਜ਼ਿਲਿਆਂ ਦੇ 252 ਨਾਮਧਾਰੀ ਸਿੱਖਾਂ ਦੀ ਲਿਸਟ ਤਿਆਰ ਕੀਤੀ। ਇਹ ਸੂਚੀ ਅਤੇ ਹੋਰ ਲੋੜੀਂਦੀ ਰਿਪੋਰਟ ਕੇਂਦਰੀ ਪੁਲਿਸ ਆਫ਼ਿਸ ਲਾਹੌਰ ਨੇ 19 ਜਨਵਰੀ 1867

ਈ: ਨੂੰ ਆਪਣੇ ਕਲਕੱਤੇ ਦੇ ਉੱਚ ਅਧਿਕਾਰੀਆਂ ਨੂੰ ਭੇਜੀ। ਉਸ ਸੂਚੀ ਵਿੱਚ, 21ਵੇਂ ਥਾਂ ਉਤੇ ਅੰਮ੍ਰਿਤਸਰ ਦੇ ਲਹਿਣਾ ਸਿੰਘ ਹੁਰਾਂ ਦਾ ਨਾਂ ਵੀ ਸੀ।

ਟੀ. ਐਚ. ਥਾਰਨਟਨ, ਸਕੱਤਰ, ਪੰਜਾਬ ਸਰਕਾਰ ਨੇ, ਭਾਰਤ ਦੇ ਵਿਦੇਸ਼ ਵਿਭਾਗ ਦੇ ਸਕੱਤਰ ਨੂੰ, ਪੰਜਾਬ ਦੇ ਸਰਗਰਮ ਨਾਮਧਾਰੀਆਂ ਦੀ ਇੱਕ ਰਿਪੋਰਟ ਭੇਜੀ, 2 ਫਰਵਰੀ, 1867 ਈ: ਨੂੰ। ਉਸ ਰਿਪੋਰਟ ਵਿੱਚ ਅੰਮ੍ਰਿਤਸਰ ਦੇ ਪ੍ਰਮੁੱਖ ਨਾਮਧਾਰੀ ਆਗੂਆਂ ਦਾ ਵੀ ਨਾਂ ਸੀ। ਉਹਨਾਂ ਨਾਵਾਂ ਵਿੱਚ ਵੀ ਚੌਥੇ ਨੰਬਰ ਉੱਤੇ 'ਲਹਿਣਾ ਸਿੰਘ' ਲਿਖਿਆ ਗਿਆ ਸੀ।

ਸਰਕਾਰੀ ਰਿਕਾਰਡ ਇਹੀ ਪ੍ਰਗਟ ਕਰਦਾ ਹੈ ਕਿ ਮਿਸਤਰੀ ਲਹਿਣਾ ਸਿੰਘ ਜੀ ਨਾਮਧਾਰੀ ਸਾਧ ਸੰਗਤ ਦੇ ਸਤਿਕਾਰ ਦਾ ਕੇਂਦਰ ਸਨ। ਸਾਧ ਸੰਗਤ ਨਾਲ ਮੇਲੇ-ਗੇਲੇ ਸਮੇਂ ਹੀ ਹਾਕਮ ਸਿੰਘ ਪਟਵਾਰੀ, ਫ਼ਤਹਿ ਸਿੰਘ ਭਾਟੜਾ ਤੇ ਬੀਹਲਾ ਸਿੰਘ ਹੁਰਾਂ ਨਾਲ ਇਹਨਾਂ ਦੀ ਮਿੱਤਰਤਾ ਬਣੀ। ਇਹ ਚਾਰੇ ਜਣੇ, ਕਈ ਵਾਰ, ਇਕੱਠੇ ਹੀ, ਹਰਿਮੰਦਰ ਸਾਹਿਬ ਮੱਥਾ ਟੇਕਣ ਜਾਂ ਸਰੋਵਰ ਵਿੱਚ ਇਸ਼ਨਾਨ ਕਰਨ ਜਾਂਦੇ ਸਨ। ਇਹਨਾਂ ਦਾ ਸੰਪਰਕ ਪਿੰਡਾਂ ਵਿੱਚ ਵਸਦੇ ਸਤਿਗੁਰੂ ਜੀ ਦੇ ਹੋਰ ਵਧ ਵਿਸ਼ਵਾਸ ਪਾਤਰ ਸਿੱਖਾਂ ਨਾਲ ਵੀ ਬਣਦਾ ਗਿਆ। ਇਹ ਸਾਂਝ ਬਣਨ ਵਿੱਚ ਆਪ ਰਾਹੀਂ ਪਹੁੰਚਾਈ ਜਾਂਦੀ ਡਾਕ ਦਾ ਵੀ ਹਿੱਸਾ। ਸਹਿਜੇ ਹੀ ਮਨਾਂ ਵਿਚ ਆਦਰ ਮਾਣ ਵਧਦਾ ਗਿਆ ਜਿਹੜਾ ਆਤਮਾ ਨੂੰ ਬਲਵਾਨ ਤੇ ਮਨ ਨੂੰ ਅਮੀਰ ਕਰਦਾ ਗਿਆ।

ਮਿਸਤਰੀ ਜੀ ਦੀ ਪ੍ਰਸਿਧੀ ਕਰਕੇ, ਕੁਝ ਲੋਕ ਉਹਨਾਂ ਨੂੰ ਸੂਬਾ ਸਮਝਦੇ ਸਨ। ਸ੍ਰ. ਨਾਹਰ ਸਿੰਘ ਐਮ. ਏ. ਨੇ ਵੀ ਨਾਮਧਾਰੀ ਇਤਿਹਾਸ ਵਿੱਚ ਲਹਿਣਾ ਸਿੰਘ ਨੂੰ ਸੂਬਾ ਹੀ ਲਿਖਿਆ ਹੈ। ਭਾਵੇਂ ਉਸ ਨੇ ਇਹ ਵੇਰਵਾ ਨਹੀਂ ਦਿੱਤਾ ਕਿ ਲਹਿਣਾ ਸਿੰਘ ਸੂਬਾ, ਕਿਹੜਾ ਸੀ। ਪਰ ਮਿਸਤਰੀ ਲਹਿਣਾ ਸਿੰਘ ਜੀ ਦੇ ਪਰਵਾਰਕ ਹਵਾਲੇ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਨੂੰ ਹੀ ਸੰਗਤ ਸਤਿਕਾਰ ਵਜੋਂ ਸੂਬਾ ਜੀ ਕਹਿੰਦੀ ਸੀ। ਉਂਜ ਸਤਿਗੁਰੂ ਜੀ ਵਲੋਂ ਥਾਪੇ 22 ਸੂਬਿਆਂ ਵਿੱਚ ਇਹ ਹੈ ਨਹੀਂ ਸਨ। ਹਾਂ ਉਹਨਾਂ ਦੇ ਸਰਗਰਮ ਹੋਣ ਬਾਰੇ ਕਿਸੇ ਨੂੰ

ਸ਼ੱਕ ਨਹੀਂ ਸੀ ਕਿਉਂਕਿ,

*ਸੇਵਕ ਕਉ ਸੇਵਾ ਬਨਿ ਆਈ॥*

ਇਸ ਸੇਵਕ ਨੂੰ ਹੋਰ ਵੱਧ ਸੇਵਾ ਕਰਨ ਦਾ ਸੁਭਾਗ 1867 ਈ: ਦੀ ਦਿਵਾਲੀ ਸਮੇਂ ਮਿਲਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇਂ ਦੁਸਹਿਰੇ ਉਤੇ ਹੀ, ਸ੍ਰੀ ਭੈਣੀ ਸਾਹਿਬ, ਇਸ ਮੇਲੇ ਦੀ ਵਿਉਂਤ ਬਾਰੇ ਸਾਧ ਸੰਗਤ ਨੂੰ ਦੱਸ ਦਿੱਤਾ ਸੀ, ਮੇਲਾ ਵੱਡੇ ਪੱਧਰ ਉੱਤੇ ਜੁ ਮਨਾਉਣਾ ਸੀ।

ਮਿਸਤਰੀ ਲਹਿਣਾ ਸਿੰਘ ਜੀ ਅਤੇ ਹੋਰ ਨਾਮਧਾਰੀ ਸਿੰਘ ਮੇਲੇ ਦੀ ਤਿਆਰੀ ਵਿੱਚ ਜੁੱਟ ਗਏ। ਕੁਝ ਦਿਨ ਲਈ, ਉਹਨਾਂ ਨੇ ਕੰਮ ਵੀ ਛੱਡ ਦਿੱਤਾ। ਰਿਹਾਇਸ਼ੀ ਤੰਬੂ, ਘੜਿਆਲੀਆਂ ਦੇ ਤਲਾ ਨੇੜੇ, ਚਾਟੀਵਿੰਡ ਦਰਵਾਜੇ ਦੇ ਬਾਹਰ ਵਾਰ, ਲਾਏ ਗਏ। ਏਥੇ ਹੀ ਨਾਲ ਸਮਧੂ ਦਾ ਤਲਾ ਸੀ। ਸ੍ਰੀ ਸਤਿਗੁਰੂ ਜੀ ਨੇ ਏਥੇ ਪਹੁੰਚ ਕੇ ਕਮਰ ਕੱਸੇ ਖੋਲ੍ਹੇ ਤਾਂ ਸ਼ਹਿਰ ਦੇ ਤੇ ਪਿੰਡਾਂ ਦੇ ਲੋਕ ਆਪ ਜੀ ਦੀ ਸੋਭਾ ਸੁਣ ਕੇ ਆਪ ਜੀ ਦੇ ਦਰਸ਼ਨ ਕਰਨ ਆਏ। ਉਹਨਾਂ ਵਿਚ ਹਿੰਦੂ ਸਿਖ ਮੁਸਲਮਾਨ ਸਭ ਸਨ। ਸ. ਨਾਹਰ ਸਿੰਘ ਐਮ. ਏ. ਅਨੁਸਾਰ ਦਰਸ਼ਨ ਕਰਨ ਆਇਆਂ ਵਲੋਂ ਆਪ ਜੀ ਨੂੰ ਭੇਟਾ ਕੀਤੀ ਮਾਇਆ ਸੱਤ ਕੁ ਸੌ ਸੀ। ਇਸ ਨਾਲ ਵਧੀਆ ਕੀਮਤੀ ਕਪੜੇ ਦੇ 12 ਥਾਨ ਸਨ।

ਡੇਰੇ ਆਪ ਜੀ ਨਾਲ ਅੰਮ੍ਰਿਤਸਰ ਦੇ ਮੁਖ ਪਾਦਰੀ ਮਿਸਟਰ ਕਲਾਰਕ ਮਿਸਟਰ ਸਟੋਰਸ ਤੇ ਪੁਲਿਸ ਅਫਸਰ ਮਿ. ਕ੍ਰਿਸਟੀ ਨੇ ਗੱਲਬਾਤ ਕੀਤੀ।

ਸੱਚੇ ਪਾਤਸ਼ਾਹ ਜੀ ਦੇ ਪਿਤਾ, ਬਾਬਾ ਜੱਸਾ ਸਿੰਘ ਜੀ, ਮਹਿਲ. ਮਾਤਾ ਜੱਸਾਂ ਜੀ ਤੇ ਸਪੁੱਤਰੀ ਬੀਬੀ ਨੰਦਾਂ ਵੀ ਸੱਚੇ ਪਾਤਸ਼ਾਹ ਜੀ ਨਾਲ ਇਸ ਮੇਲੇ ਤੇ ਪਧਾਰੇ। ਸ੍ਰ. ਮੰਗਲ ਸਿੰਘ ਬਿਸ਼ਨਪੁਰੀਆ, ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਬੜੀ ਆਹਲਾ ਚੀਨੀ ਘੋੜੀ ਭੇਟ ਕੀਤੀ ਸੀ। ਜਿਸ ਉੱਤੇ ਸਵਾਰੀ ਕਰਨ ਕਰਕੇ ਹੀ, ਸਤਿਗੁਰੂ ਜੀ ਨੂੰ ਚੀਨੀ ਵਾਲਾ ਪਾਤਸ਼ਾਹ ਕਹਿ ਕੇ ਵੀ ਸ਼ਰਧਾ ਸਤਿਕਾਰ ਪੇਸ਼ ਕੀਤਾ ਜਾਦਾ ਸੀ, ਵੀ ਆਪ ਜੀ ਦੇ ਨਾਲ ਹੀ ਸੀ।

ਇਸ ਮੇਲੇ ਉੱਤੇ ਸੂਬਿਆਂ ਨੇ ਵੀ ਮੇਲੇ ਦੀ ਸੋਭਾ ਵਧਾਈ। ਮੇਲੇ ਵਿੱਚ ਆਏ ਸੂਬੇ ਸਨ: ਸਰਵ ਸੂਬਾ ਸੁਧ ਸਿੰਘ, ਸਾਹਿਬ ਸਿਘ, ਨੈਣਾ ਸਿੰਘ, ਮਲੂਕ ਸਿੰਘ, ਸਮੁੰਦ ਸਿੰਘ, ਕਾਹਨ ਸਿੰਘ ਨਿਹੰਗ, ਖ਼ਜ਼ਾਨ ਸਿੰਘ, ਲੱਖਾ ਸਿੰਘ, ਜਮੀਅਤ ਸਿੰਘ, ਪਹਾੜਾ ਸਿੰਘ ਅਤੇ ਜਵਾਹਰ ਸਿੰਘ ਜੀ।

ਸਿਰਮੌਰ ਸਿੱਖ ਇਤਿਹਾਸਕਾਰ, ਨਿਰਮਲੇ ਸੰਤ, ਗਿਆਨੀ ਗਿਆਨ ਸਿੰਘ ਜੀ ਵੀ ਇਸ ਮੇਲੇ ਸਮੇਂ ਅੰਮ੍ਰਿਤਸਰ ਪਧਾਰੇ। ਸਰਕਾਰ ਗੁਪਤ ਨਿਗਰਾਨੀ ਤਾਂ ਰੱਖ ਹੀ ਰਹੀ ਸੀ। ਇਸ ਮੇਲੇ ਦੀ ਨਿਗਰਾਨੀ ਲਈ ਤਾਇਨਾਤ ਅਧਿਕਾਰੀਆਂ ਨੇ ਅੰਮ੍ਰਿਤਸਰੋਂ, ਆਪਣੇ ਉੱਚ ਅਧਿਕਾਰੀਆਂ ਨੂੰ ਸੂਚਨਾ ਭੇਜੀ ਕਿ 26, 27 ਅਕਤੂਬਰ 1867 ਦੇ ਮੇਲੇ ਸਮੇਂ ਜੁੜੇ ਕੂਕਿਆਂ ਦੀ ਗਿਣਤੀ 12,000 ਸੀ। ਇਹਨਾਂ ਤੋਂ ਬਿਨਾਂ ਤਿੰਨ-ਚਾਰ ਹਜ਼ਾਰ ਕੂਕੇ ਤੰਬੂਆਂ ਅਤੇ ਬੁੰਗਿਆਂ ਵਿੱਚ ਵੀ ਬੈਠੇ ਸਨ।

ਪੁਲਿਸ ਇਨਸਪੈਕਟਰ, ਸ੍ਰ. ਨਰਾਇਣ ਸਿੰਘ, ਸਤਿਗੁਰੂ ਜੀ ਦੀ, ਆਪਣੇ ਵਲੋਂ ਉਚੇਚੀ, ਕਰੜੀ ਤੇ ਗੁਪਤ ਨਿਗਰਾਨੀ ਰੱਖ ਰਿਹਾ ਸੀ। ਚੀਨੀ ਵਾਲੇ ਪਾਤਸ਼ਾਹ ਤਾਂ ਉਸ ਦੀ ਤੇ ਸਰਕਾਰ ਦੇ ਹੋਰ ਅਧਿਕਾਰੀਆਂ ਦੀ ਭਾਵਨਾ ਬਾਰੇ ਚੇਤੰਨ ਤੇ ਸੁਚੇਤ ਸਨ। ਆਪ ਸਰਕਾਰ ਨੂੰ ਕੋਈ ਮੌਕਾ ਨਹੀਂ ਸਨ ਦੇਣਾ ਚਾਹੁੰਦੇ ਕਿ ਸਰਕਾਰ ਕਿਸੇ ਅਸੁਖਾਵੀਂ ਘਟਨਾ ਦਾ ਬਹਾਨਾ ਬਣਾ ਕੇ, ਉਹਨਾਂ ਵੱਲ, ਉਂਗਲਾਂ ਕਰ ਸੱਕੇ। ਹਾਂ! ਸਿੱਖੀ, ਸੁਦੇਸ਼ੀ ਅਤੇ ਨਾਮਿਲਵਰਤਨ ਦਾ ਵਰਤਾਰਾ, ਸਹਿਜੇ ਹੀ, ਵਰਤ ਰਿਹਾ ਸੀ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ, 27 ਅਕਤੂਬਰ 1867 ਈ: ਨੂੰ 2-3 ਸੌ ਸਿੱਖਾਂ ਸਹਿਤ, ਗੁਰਧਾਮਾਂ ਉੱਤੇ ਮੱਥਾ ਟੇਕਣ ਗਏ। ਪਹਿਲਾਂ ਆਪ ਜੀ 21 ਥਾਲ ਪਰਸ਼ਾਦ ਦੇ, 1100 ਰੁਪਈਏ ਲੈ ਕੇ ਅਕਾਲ ਬੁੰਗੇ ਗਏ। ਪਰ ਨਿਹੰਗਾਂ ਅਤੇ ਪੁਜਾਰੀਆਂ ਦੀ ਆਪ ਜੀ ਦੀ ਭਾਵਨਾ ਦੇ ਪ੍ਰਤੀਕੂਲ ਕਰਨੀ ਕਰਕੇ ਆਪ ਨੇ ਬਾਹਰ ਹੀ ਅਰਦਾਸ ਕਰਕੇ ਪਰਸ਼ਾਦ ਵਰਤਾ ਦਿੱਤਾ। ਉਸ ਤੋਂ ਬਾਅਦ ਆਪ ਹਰਿਮੰਦਰ ਸਾਹਿਬ ਗਏ। ਉਥੇ ਆਪ ਜੀ ਦੀ ਭੇਟਾ ਸਵੀਕਾਰ ਕੀਤੀ

ਗਈ, ਪਰਸ਼ਾਦ ਪ੍ਰਵਾਨ ਕਰਕੇ, ਅਰਦਾਸਾ ਕਰਕੇ ਸਰੋਪਾ ਵੀ ਦਿੱਤਾ ਗਿਆ।

ਆਪ ਨੇ ਏਸੇ ਦਿਵਾਲੀ ਦੇ ਮੇਲੇ ਉੱਤੇ ਸ੍ਰ. ਰਤਨ ਸਿੰਘ ਜੀ ਪਿੰਡ ਵਰਿਆਂਹ ਦੀ 20 ਸਾਲ ਦੀ ਲੜਕੀ, ਬੀਬੀ ਹੁਕਮੀ ਨੂੰ ਸੂਬਾ ਥਾਪਿਆ। ਉਹ ਆਉਣ ਵਾਲੇ ਸਮੇਂ ਵਿੱਚ ਮਾਈ ਮਹਾਤਮਾ ਕਰਕੇ ਪ੍ਰਸਿੱਧ ਰਹੀ। ਮੇਲੇ ਸਮੇਂ ਆਪ ਜੀ ਨੇ 350 ਰੁਪਈਏ ਦੇ ਕੰਬਲ ਲੋੜਵੰਦਾਂ ਨੂੰ ਵੰਡੇ। ਸਤਿਗੁਰੂ ਰਾਮ ਸਿੰਘ ਜੀ ਦੀ ਛਤਰ ਛਾਇਆ ਹੇਠ, ਨਾਮਧਾਰੀ ਸਿੱਖਾਂ ਦਾ ਅਣਚਿਤਵਿਆ ਇਕੱਠ ਵੇਖ ਕੇ, ਇੱਕ ਪਾਸੇ ਤਾਂ ਸਰਕਾਰੀ ਅਹਿਲਕਾਰ ਮੂੰਹ ਵਿੱਚ ਉਂਗਲਾਂ ਪਾਉਣ ਲੱਗੇ, ਦੂਜੇ ਪਾਸੇ ਗੁਰੂ ਘਰ ਦੇ ਦੋਖੀ, ਈਰਖਾ ਕਰਨ ਲੱਗੇ, ਤੀਜੇ ਪਾਸੇ ਸੱਚੇ-ਸੁੱਚੇ, ਗੁਰੂ ਘਰ ਦੀ ਲਖ਼ਤਾ ਰੱਖਣ ਵਾਲੇ ਲੋਕ, ਸਤਿਗੁਰੂ ਜੀ ਦੀ ਸ਼ਰਨ ਆਉਣ ਲੱਗੇ। ਵੱਖ-ਵੱਖ ਧਰਮਾਂ ਦੇ ਸਥਾਨਕ ਆਗੂ ਵੀ ਆਪ ਜੀ ਦੇ ਦਰਸ਼ਨ ਕਰਨ ਆਏ।

ਕੈਪਟਨ ਮੈਨਜ਼ਿਜ, ਨੇ ਇਸ ਮੇਲੇ ਦੀ ਰਿਪੋਰਟ ਵਿੱਚ ਆਪਣਾ ਨਜ਼ਰੀਆ ਪੇਸ਼ ਕਰਦਿਆਂ ਲਿਖਿਆ ਹੈ ਕਿ,

"ਮੈਂ ਇਸ ਤੋਂ ਵੱਧ ਸਲੀਕੇਦਾਰ, ਅਨੁਸ਼ਾਸਿਤ ਅਤੇ ਆਗਿਆਕਾਰ ਜਨ ਸਮੂਹ ਜਾਂ ਘੱਟ ਅਪਰਾਧ, ਜਿੰਨੇ ਇਸ ਮੇਲੇ ਦੌਰਾਨ ਹੋਏ, ਕਦੀ ਨਹੀਂ ਵੇਖੇ।"

20,000 ਦੀ ਵੱਡੀ ਗਿਣਤੀ ਵਿੱਚ ਸਾਧ ਸੰਗਤ ਨੂੰ ਭਾਵੇਂ ਉਹ ਜਨਸਮੂਹ ਸਮਝਦਾ ਹੈ। ਪਰ ਉਸਨੂੰ ਕੀ ਪਤਾ ਸੀ ਇਹ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਉਸ ਦੀ ਸਾਧ ਸੰਗਤ ਦਾ ਇਕੱਠ ਸੀ। ਸਤਿਗੁਰੂ ਦੀ ਮਰਯਾਦਾ ਵਿੱਚ ਰਹਿ ਕੇ ਚੰਗੇ ਕਰਮ ਕਰਨਾ ਹੀ ਉਹਨਾਂ ਦਾ ਧਰਮ ਸੀ। ਸੋ ਅਪਰਾਧ ਦੀ ਗੁੰਜਾਇਸ਼ ਹੀ ਕਿੱਥੇ ਰਹਿ ਜਾਂਦੀ ਹੈ?

ਹਾਂ, ਉਸਨੇ ਸਰਕਾਰ ਨੂੰ ਸਾਵਧਾਨ ਕਰਨ ਲਈ ਇੱਕ ਹੋਰ ਮਹੱਤਵ ਪੂਰਨ ਗੱਲ ਜ਼ਰੂਰ ਲਿਖੀ ਕਿ,

"ਸਾਹਿਬ ਸਿੰਘ (ਸਤਿਗੁਰੂ ਜੀ ਦਾ) ਮੰਨਿਆ ਹੋਇਆ ਜਾਨਸ਼ੀਨ

ਹੈ। ਪ੍ਰਤੱਖ ਰੂਪ ਵਿੱਚ, ਉਸਨੂੰ ਖ਼ੁਦ (ਸਤਿਗੁਰੂ) ਰਾਮ ਸਿੰਘ ਨਾਲੋਂ ਵੀ ਵਧ ਗਹੁ ਨਾਲ ਸੁਣਿਆਂ ਜਾਂਦਾ ਹੈ।"

ਉਸਨੇ ਉਸ ਰਿਪੋਰਟ ਵਿੱਚ ਸਰਕਾਰ ਨੂੰ ਖੁਸ਼ ਕਰਨ ਲਈ, ਨਾਮਧਾਰੀ ਪੰਥ ਦੀ ਬਦਨਾਮੀ ਭਰੇ ਸ਼ਬਦ ਵੀ ਲਿਖੇ।

ਇੱਕ ਗੱਲ ਤਾਂ ਸਪਸ਼ਟ ਸੀ ਕਿ ਇਸ ਮੇਲੇ ਉੱਤੇ ਆਏ ਸਿੱਖਾਂ ਨੂੰ ਆਪਣੀ ਸੰਗਠਨਾਤਮਿਕ ਸ਼ਕਤੀ, ਸਤਿਗੁਰੂ ਉੱਤੇ ਹੀ ਕੇਂਦਰਤ ਦਿੱਸੀ। ਉਹਨਾਂ ਦਾ ਮਨੋਬਲ ਵਧਿਆ। ਹੋਰ ਸਧਾਰਨ ਲੋਕਾਂ ਦੀ ਇਹਨਾਂ ਪ੍ਰਤੀ ਸਦਭਾਵਨਾ, ਹਮਦਰਦੀ ਅਤੇ ਵਿਸ਼ਵਾਸ ਪੈਦਾ ਹੋਇਆ। ਅੰਮ੍ਰਿਤਸਰ ਦੇ ਇਲਾਕੇ ਦੇ ਸਿੱਖਾਂ ਦਾ ਤਾਂ ਕਹਿਣਾ ਹੀ ਕੀ! ਮਿਸਤਰੀ ਲਹਿਣਾ ਸਿੰਘ ਵਰਗੇ ਸਿੱਖਾਂ ਦੇ ਪੈਰ ਭੁੰਜੇ ਨਹੀਂ ਸੀ ਲਗਦੇ। ਉਹਨਾਂ ਤਾਂ ਇਹਨਾਂ ਦਿਨਾਂ ਵਿੱਚ ਆਪਣੀ ਅਧਿਆਤਮਿਕ ਪੂੰਜੀ ਇਕੱਤਰ ਹੀ ਕੀਤੀ ਸੀ। ਉਹਨਾਂ ਰਾਜਨੀਤਕ ਪੱਖੋਂ ਵੀ ਆਪਣੀ ਪੰਥਕ ਸ਼ਕਤੀ ਦਾ ਅੰਦਾਜ਼ਾ ਲਾ ਲਿਆ ਸੀ।

ਮੇਲਾ ਮੁੱਕਿਆ, ਮੰਗਵਾਇਆ ਗਿਆ ਸਾਮਾਨ ਤੰਬੂ, ਕਨਾਤਾਂ, ਸ਼ਾਮਿਆਨੇ ਆਦਿ ਥਾਂ-ਪਰ-ਥਾਂ ਪਹੁੰਚਾਉਣ ਵਿੱਚ ਮੁਖੀ ਪ੍ਰਬੰਧਕਾਂ ਦੀ ਮਦਦ ਕਰਕੇ ਉਹ ਆਪਣੇ ਕੰਮ ਤੇ ਜਾ ਲੱਗੇ। ਉਹਨਾਂ ਆਪਣੇ ਨਾਨਾ ਠੇਕੇਦਾਰ ਖੜਗ ਸਿੰਘ ਹੁਰਾਂ ਦਾ ਇੱਕ ਹੋਰ ਮਕਾਨ ਵਧਾਵਿਆਂ ਵਾਲੀ ਗਲੀ ਵਿੱਚ ਵੀ ਤਿਆਰ ਕੀਤਾ ਜਿਹੜਾ ਉਹਨਾਂ ਨੂੰ ਹੀ ਦੇ ਦਿੱਤਾ ਗਿਆ। ਉਹ ਸ਼ਹਿਰੋਂ ਬਾਹਰ ਦੇ ਪਿੰਡਾਂ ਵਿੱਚ ਵੀ ਕੰਮ ਕਰਨ ਜਾਂਦੇ। ਕੰਮ ਕਰਦਿਆਂ, ਆਉਂਦਿਆਂ ਜਾਂਦਿਆਂ, ਉਹਨਾਂ ਦੇ ਕੰਨਾਂ ਵਿੱਚ ਲੋਕਾਂ ਦੀਆਂ ਗੱਲਾਂ ਪੈਂਦੀਆਂ। ਉਹ ਗੱਲਾਂ ਸ਼ਹਿਰ ਵਿੱਚ ਗਊ ਹੱਤਿਆ ਹੋਣ ਅਤੇ ਗਊ ਮਾਸ ਦੀ ਵਿਕਰੀ ਬਾਰੇ ਸਨ।

ਬਰਤਾਨਵੀ ਹਾਕਮਾਂ ਵੱਲੋਂ ਹੀ ਗਊ ਹੱਤਿਆ ਲਈ ਬੁਚੜਖਾਨੇ ਖੋਲ੍ਹਣ ਦੀ ਇਜਾਜ਼ਤ ਦਿੱਤੀ ਗਈ ਸੀ। ਇਸ ਨਾਲ ਹਿੰਦੂ-ਸਿੱਖ ਤੇ ਮੁਸਲਮਾਨਾਂ ਦੇ ਆਪਸੀ ਸੰਬੰਧਾਂ ਵਿੱਚ ਵੀ ਤਰੇੜ ਪੈਣੀ ਸ਼ੁਰੂ ਹੋ ਗਈ ਸੀ। ਜੇ ਕਿਤੇ ਚਾਰ ਮੁਸਲਮਾਨ ਇਕੱਠੇ ਹੁੰਦੇ ਤਾਂ ਇਸ ਉੱਤੇ ਖ਼ੁਸ਼ੀ ਪ੍ਰਗਟ ਕਰਦੇ। ਜੇ ਚਾਰ ਹਿੰਦੂ-ਸਿੱਖ ਇਕੱਠੇ ਹੁੰਦੇ ਤਾਂ ਦੁੱਖ ਮਹਿਸੂਸ

ਕਰਦੇ। ਪਰ ਜੇ ਹਿੰਦੂ-ਸਿੱਖ-ਮੁਸਲਮਾਨ ਰਲ ਕੇ ਬੈਠਦੇ ਤਾਂ ਕਿਸੇ ਹੋਰ ਸੁਰ ਵਿੱਚ ਗੱਲ ਕਰਦੇ।

ਗਊ ਹੱਤਿਆ ਦੇ ਵਿਰੋਧੀਆਂ ਨੂੰ ਇਕੋ ਰੱਬ ਦਾ ਹੀ ਆਸਰਾ ਸੀ ਕਿ ਉਸਦੀ ਕਿਰਪਾ ਨਾਲ ਹੀ ਉਹਨਾਂ ਤੋਂ ਨਾਂ ਵੇਖਿਆ ਜਾ ਸਕਣ ਵਾਲਾ ਗਊ ਹੱਤਿਆ ਦਾ ਦੁੱਖ ਕੱਟਿਆ ਜਾ ਸਕਦਾ ਸੀ।

ਮਿਸਤਰੀ ਲਹਿਣਾ ਸਿੰਘ ਜੀ ਵੀ ਸੋਚਦੇ ਰਹਿੰਦੇ ਕਿ ਗਊ ਗ਼ਰੀਬ ਦਾ ਕਸ਼ਟ ਕਿਵੇਂ ਦੂਰ ਹੋਵੇ? ਮਿਸਤਰੀ ਜੀ ਨੂੰ ਜਵਾਨ ਹੋਣ ਦੇ ਬਾਵਜੂਦ ਕੁਝ ਲੋਕ ਆਦਰ ਵਜੋਂ ਬਾਬਾ ਜੀ ਕਹਿਕੇ ਬੁਲਾਉਂਦੇ ਸਨ। ਸੋ ਬਾਬਾ ਜੀ ਬੇਜ਼ੁਬਾਨ, ਬੇਗਾਨੇ ਦੇ ਕਸ਼ਟ ਨਿਵਾਰਨ ਦੀ ਚਿੰਤਾ ਕਰਦੇ ਰਹਿੰਦੇ ਸਨ।

# ਗਊਘਾਤ ਦਾ ਦੋਖ

ਮਿਸਤਰੀ ਲਹਿਣਾ ਸਿੰਘ, ਗਊਘਾਤ ਕਾਰਨ ਅੰਮ੍ਰਿਤਸਰ ਸ਼ਹਿਰ ਦੀ ਬਦਲਦੀ ਫ਼ਿਜ਼ਾ ਵੇਖ ਕੇ ਗੰਭੀਰ ਤੇ ਚਿੰਤਾ ਮਗਨ ਰਹਿਣ ਲੱਗੇ। ਗਊ ਹੱਤਿਆ ਨਾਲ ਤਾਂ ਇਸ ਸ਼ਹਿਰ ਦਾ ਕਦੀ ਦੂਰ ਦਾ ਰਿਸ਼ਤਾ ਵੀ ਨਹੀਂ ਸੀ ਰਿਹਾ। ਸ਼ਹਿਰ ਦਾ ਮੁੱਢ ਵੀ, ਕਿਸੇ ਰਾਜੇ ਮਹਾਰਾਜੇ, ਅਮੀਰ ਵਜ਼ੀਰ ਨੇ ਆਪਣੇ ਵੱਡੇ ਵਡੇਰੇ ਦੀ ਯਾਦ ਵਿੱਚ ਥੋੜਾ ਬੱਧਾ ਸੀ। ਇਹ ਤਾਂ ਰੂਹਾਨੀਅਤ ਦਾ ਕੇਂਦਰ ਬਣਾਇਆ ਗਿਆ ਸੀ। ਇਸ ਦਾ ਸਭਿਆਚਾਰਕ ਵਿਰਸਾ ਸੀ। ਉਸੇ ਵਿਰਸੇ ਨੂੰ ਬਰਕਰਾਰ ਰੱਖ ਕੇ ਹੀ ਵਪਾਰ ਕੀਤਾ ਜਾਂਦਾ ਸੀ। ਇਸ ਸ਼ਹਿਰ ਦੇ ਇਤਿਹਾਸ ਨਾਲ ਲੋਕਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਸਨ। ਇਹ ਤਾਂ ਸਿਫ਼ਤੀ ਦਾ ਘਰ ਸੀ।

ਅੰਮ੍ਰਿਤਸਰ ਸ਼ਹਿਰ ਦਾ ਪਿਛੋਕੜ, ਸ੍ਰੀ ਸਤਿਗੁਰੂ ਅਮਰ ਦਾਸ ਜੀ ਤੱਕ ਜਾ ਜੁੜਦਾ ਹੈ। ਆਪ ਜੀ ਦੀ ਆਗਿਆ ਅਨੁਸਾਰ ਹੀ, ਸਤਿਗੁਰੂ ਰਾਮ ਦਾਸ ਜੀ ਨੇ ਸੰਮਤ 1621 ਬਿ: (1564 ਈ:) ਵਿੱਚ ਤੁੰਗ ਗੁੰਮਟਾਲਾ ਅਤੇ ਸੁਲਤਾਨਵਿੰਡ ਪਿੰਡਾਂ ਨਾਲ ਲਗਦੀ ਥਾਂ ਉੱਤੇ, ਪਹਿਲਾਂ ਸਰੋਵਰ ਦੀ ਪੁਟਾਈ ਕਰਵਾਈ ਸੀ। ਇਸ ਸਰੋਵਰ ਨੂੰ ਹੀ ਸ਼ਹੀਦਾਂ ਦੇ ਸਰਤਾਜ, ਸਤਿਗੁਰੂ ਅਰਜਨ ਦੇਵ ਜੀ ਨੇ ਸੰਮਤ 1645 (ਸੰਨ 1588 ਈ.) ਵਿੱਚ ਪੂਰਾ ਕਰਵਾਇਆ ਸੀ। ਇਸੇ ਦਾ ਨਾਂ ਹੀ ਸੰਤੋਖਸਰ ਹੈ।

1631 ਬਿ: (1574 ਈ:) ਵਿੱਚ, ਏਥੇ ਇੱਕ ਪਿੰਡ ਬੰਨ੍ਹਿਆਂ ਗਿਆ ਸੀ ਜਿਸ ਦਾ ਨਾਂ, ਗੁਰੂ ਕਾ ਚੱਕ, ਰੱਖਿਆ ਗਿਆ ਸੀ। ਇਸ ਪਿੰਡ ਵਿੱਚ ਸਤਿਗੁਰੂ ਸੱਚੇ-ਪਾਤਸ਼ਾਹ ਅਤੇ ਆਪ ਜੀ ਦੇ ਪਰਵਾਰ, ਲਈ ਬਣਾਏ ਗਏ ਨਿਵਾਸ ਸਥਾਨ ਦਾ ਨਾਂ ਹੀ, ਗੁਰੂ ਕੇ ਮਹਿਲ,

ਪ੍ਰਸਿੱਧ ਹੋਇਆ। ਬਾਦਸ਼ਾਹ ਅਕਬਰ ਕੱਟੜਵਾਦੀ ਤਾਂ ਹੈ ਨਹੀਂ ਸੀ। ਉਹ ਸਤਿਗੁਰੂ ਅਮਰ ਦਾਸ ਜੀ ਦੇ ਲੰਗਰੋਂ ਪਰਸ਼ਾਦਾ ਵੀ ਛਕ ਗਿਆ ਸੀ। ਉਹ ਇਸ ਪੁੰਨ-ਪ੍ਰਤਾਪੀ ਗੱਦੀ ਤੋਂ ਬੜਾ ਪ੍ਰਭਾਵਿਤ ਸੀ। ਸੋ ਉਸਨੇ, ਸਤਿਗੁਰੂ ਰਾਮ ਦਾਸ ਜੀ ਨੂੰ ਸੰਮਤ 1634 (ਸੰਨ 1677) ਵਿੱਚ 500 ਵਿਘੇ ਜ਼ਮੀਨ ਦੀ ਗ੍ਰਾਂਟ ਦਿੱਤੀ। ਆਪ ਜੀ ਨੇ ਓਸੇ ਸਾਲ ਹੀ ਦੁਖਭੰਜਨੀ ਬੇਰੀ ਦੇ ਕੋਲ, ਇੱਕ ਹੋਰ ਸਰੋਵਰ ਦੀ ਖੁਦਾਈ ਸ਼ੁਰੂ ਕਰਵਾਈ। ਪਰ ਭਾਦਰੋਂ ਸੁਦੀ ਤੀਜ, ਸੰਮਤ 1638 ਨੂੰ ਆਪ ਜੀ ਦੇ ਜੋਤੀ ਜੋਤ ਸਮਾਉਣ ਤੱਕ ਇਹ ਕਾਰਜ ਪੂਰਾ ਨਾ ਹੋ ਸਕਿਆ।

ਪੰਜਵੇਂ ਨਾਨਕ, ਸਤਿਗੁਰੂ ਅਰਜਨ ਦੇਵ ਜੀ ਨੇ ਇਹ ਕਾਰਜ ਨੇ ਪਰੇ ਚਾੜ੍ਹਿਆ। ਆਪ ਜੀ ਨੇ ਏਥੇ ਦੀ ਅਬਾਦੀ ਦਾ ਨਾਂ ਵੀ ਚੌਥੇ ਪਾਤਸ਼ਾਹ ਦੇ ਨਾਂ ਉੱਤੇ ਚੱਕ ਰਾਮਦਾਸ ਪੁਰਾ, ਰੱਖਿਆ। ਇਸ ਦੀ ਵੱਸੋਂ ਵਿੱਚ ਵਾਧਾ ਕਰਨ ਲਈ ਅਤੇ ਸਰੋਵਰ ਦੀ ਕਾਰ ਸੇਵਾ ਕਰਨ ਲਈ ਗੁਰੂ ਘਰ ਪ੍ਰਤੀ ਸ਼ਰਧਾ, ਸਤਿਕਾਰ ਅਤੇ ਸੇਵਾ ਭਾਵਨਾ ਰੱਖਣ ਵਾਲੇ ਕਿਰਤੀ ਅਤੇ ਵਪਾਰੀ ਇਸ ਥਾਂ ਦੀ ਵੱਸੋਂ ਤੇ ਰੌਣਕ ਵਧਾਉਣ ਲੱਗੇ।

ਸਰੋਵਰ ਦੀ ਖੁਦਾਈ, ਮੁਕੰਮਲ ਹੋਣ ਨਾਲ, 1643 ਬਿ: ਵਿੱਚ, ਇਸ ਨੂੰ ਪੱਕਾ ਕਰਨ ਦੀ, ਕਾਰ ਸੇਵਾ ਸ਼ੁਰੂ ਹੋਈ। ਸਤਿਗੁਰੂ ਜੀ ਨੇ ਇਸ ਸਰੋਵਰ ਦਾ ਨਾਂ ਅੰਮ੍ਰਿਤਸਰ ਰੱਖਿਆ। ਇਹੀ ਨਾਂ ਸਮੁੱਚੇ ਤੌਰ ਤੇ ਸ਼ਹਿਰ ਦੇ ਨਾਂ ਨਾਲ ਜੁੜ ਗਿਆ।

ਅੰਮ੍ਰਿਤਸਰ, ਸਰੋਵਰ, ਵਿੱਚ ਹਰਿਮੰਦਰ ਸਾਹਿਬ ਦੀ ਸੇਵਾ ਕਰਵਾ ਕੇ, 1661 ਬਿ: (1604 ਈ:) ਵਿੱਚ ਉਸ ਵਿੱਚ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਕਰਵਾ ਕੇ, ਸਤਿਗੁਰੂ ਜੀ ਨੇ ਇਸ ਦੀ ਮਹਾਨਤਾ ਹੋਰ ਵੀ ਵਧਾ ਦਿੱਤੀ। ਇਹ ਗੁਰੂ ਘਰ ਦੇ ਸ਼ਰਧਾਲੂਆਂ ਦਾ ਸ਼੍ਰੋਮਣੀ ਤੀਰਥ ਬਣ ਗਿਆ। ਸੰਗਤ ਦੂਰੋਂ ਨੇੜਿਓਂ, ਪੈਦਲ, ਗੱਡਿਆਂ ਜਾਂ ਊਠਾਂ-ਘੋੜਿਆਂ ਉਤੇ ਆਉਂਦੀ, ਸਤਿਗੁਰੂ ਜੀ ਦੇ ਚਰਨ ਪਰਸਦੀ, ਸ਼ਬਦ-ਕੀਰਤਨ ਅਤੇ ਗੁਰਬਾਣੀ ਸੁਣਦੀ, ਆਪਣਾ ਲੋਕ-ਪ੍ਰਲੋਕ ਸੌਰਨ ਦਾ ਅਹਿਸਾਸ ਲੈ ਕੇ ਘਰਾਂ ਨੂੰ ਜਾਂਦੀ। ਵਸਾਖੀ ਦਾ ਮੇਲਾ ਏਥੇ ਧੂਮਧਾਮ ਨਾਲ ਮਨਾਇਆ ਜਾਂਦਾ ਸੀ।

ਸ੍ਰੀ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗਵਾਲੀਅਰ ਦੇ ਕਿਲੇ ਵਿੱਚੋਂ ਵਾਪਸ ਆਉਣ ਦੀ ਖ਼ੁਸ਼ੀ ਵਿੱਚ ਬਾਬਾ ਬੁੱਢਾ ਜੀ ਨੇ ਏਥੇ ਦਿਵਾਲੀ ਦਾ ਮੇਲਾ ਸ਼ੁਰੂ ਕੀਤਾ। ਇਹਨਾਂ ਮੇਲਿਆਂ ਉੱਤੇ ਸੰਗਤ ਹੁੰਮ-ਹੁਮਾ ਕੇ ਆਉਂਦੀ, ਉਹ ਰੁਹਾਨੀ ਖ਼ੁਰਾਕ ਲੈਂਦੀ। ਕੁਝ ਲੋਕ ਵਪਾਰੀ ਨਜ਼ਰੀਏ ਨਾਲ ਵੀ ਆਉਂਦੇ, ਉਹ ਨਾਲੇ ਪੁੰਨ ਨਾਲੇ ਫਲੀਆਂ ਲੈ ਕੇ ਮੁੜਦੇ।

ਸਤਿਗੁਰੂ ਤੇਗ ਬਹਾਦਰ ਜੀ ਦੇ ਕਾਰਜ ਕਾਲ ਤੱਕ ਇਹ ਪੂਜਾ ਦੀ ਥਾਂ ਹੌਲੀ ਹੌਲੀ ਮਸੰਦਾਂ, ਪੁਜਾਰੀਆਂ ਦੀ ਨਿਜੀ ਜਾਇਦਾਦ ਦਾ ਰੂਪ ਧਾਰਦੀ ਗਈ। ਏਸੇ ਕਰਕੇ ਹੀ ਜਦੋਂ ਮਘਰ ਦੀ ਪੂਰਨਮਾਸ਼ੀ, 1721 ਬਿ: ਨੂੰ ਆਪ ਆਪਣੀ ਜਨਮ ਭੋਇੰ, ਅੰਮ੍ਰਿਤਸਰ ਦੇ ਦਰਸ਼ਨ ਕਰਨ ਗਏ ਤਾਂ ਦਰਬਾਰ ਸਾਹਿਬ ਤੇ ਕਾਬਜ਼, ਮੀਣੇ ਮਸੰਦ ਨੇ ਪੁਜਾਰੀਆਂ ਨੂੰ ਕਹਿ ਕੇ ਓਥੋਂ ਦੇ ਦਰਵਾਜ਼ੇ ਬੰਦ ਕਰਵਾ ਦਿੱਤੇ। ਉਹਨਾਂ ਸਤਿਗੁਰੂ ਤੇਗ ਬਹਾਦਰ ਜੀ ਨੂੰ ਮੱਥਾ ਹੀ ਨਾ ਟੇਕਣ ਦਿੱਤਾ। ਸਤਿਗੁਰੂ ਜੀ, ਅਕਾਲ ਤਖ਼ਤ ਕੋਲ ਹੀ ਇੱਕ ਰੁੱਖ ਥੱਲੇ ਬੈਠ ਕੇ, ਸਾਧ ਸੰਗਤ ਨੂੰ ਦਰਸ਼ਨ ਦੇ ਕੇ, ਬੀਬੀਆਂ ਨੂੰ, 'ਮਾਈਆਂ ਰੱਬ ਰਜਾਈਆਂ', ਦਾ ਵਰ ਦੇ ਕੇ, ਅਗਲੇ ਦੌਰੇ ਉੱਤੇ ਰਵਾਨਾ ਹੋਏ। ਆਪ ਦੁਬਾਰਾ ਕਦੀ ਓਥੇ ਨਾ ਗਏ।

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਵੀ, ਅੰਮ੍ਰਿਤਸਰ ਚਰਨ ਨਹੀਂ ਪਾਏ। ਫਿਰ ਵੀ ਇਹ ਤੀਰਥ ਆਪ ਜੀ ਤੋਂ ਪਿੱਛੋਂ ਵੀ, ਆਪ ਜੀ ਦੇ ਅੰਮ੍ਰਿਤਧਾਰੀ ਸਿੱਖਾਂ ਦਾ ਵੀ, ਪੂਜਨੀਕ ਅਤੇ ਪ੍ਰੇਰਨਾ ਦਾ ਕੇਂਦਰ ਬਣਿਆ ਰਿਹਾ।

ਹਮਲਾਵਰ, ਅਹਿਮਦ ਸ਼ਾਹ ਅਬਦਾਲੀ ਨੇ, ਗੁੱਸੇ ਵਿੱਚ ਆ ਕੇ, ਉਸ ਨਾਲ ਲੋਹਾ ਲੈਣ ਵਾਲੇ ਸਿੱਖਾਂ ਦੇ ਪ੍ਰੇਰਨਾ ਸ੍ਰੋਤ, ਹਰਿਮੰਦਰ ਸਾਹਿਬ ਨੂੰ, ਫਗਣ 1818 ਬਿ: (1761 ਈ:) ਵਿੱਚ ਬਰੂਦ ਨਾਲ ਉਡਾ ਦਿੱਤਾ। ਉਸ ਨੇ ਸਰੋਵਰ ਨੂੰ ਵੀ ਮਿੱਟੀ ਨਾਲ ਪੂਰਵਾ ਦਿੱਤਾ।

1821 ਬਿ: ਵਿੱਚ, ਸ੍ਰ. ਜੱਸਾ ਸਿੰਘ ਆਹਲੂਵਾਲੀਏ ਹੱਥੀਂ, ਨੀਂਹ ਰਖਵਾ ਕੇ, ਖ਼ਾਲਸਾ ਪੰਥ ਨੇ, ਇਸ ਨੂੰ, ਸ੍ਰੀ ਦੇਸ ਰਾਜ ਦੀ ਮਾਰਫ਼ਤ,

ਦੁਬਾਰਾ ਬਣਵਾਇਆ।

ਤੇਗ ਦੇ ਧਨੀ, ਮਹਾਰਾਜ ਰਣਜੀਤ ਸਿੰਘ ਨੇ 1859 ਬਿ: (1802 ਈ:) ਵਿੱਚ, ਅੰਮ੍ਰਿਤਸਰ, ਸਰ ਕਰ ਲਿਆ। ਉਸ ਤੋਂ ਪਹਿਲਾਂ, ਇਹ ਸ਼ਹਿਰ ਕਟੜਿਆਂ ਵਿੱਚ ਵੰਡਿਆ ਹੋਇਆ ਸੀ। ਵੱਖ ਵੱਖ ਮਿਸਲਾਂ ਦੇ ਸਰਦਾਰ ਇਹਨਾਂ ਕਟੜਿਆਂ ਦੇ ਮਾਲਕ ਸਨ। ਮੁਖ ਕਟੜੇ ਸਨ : ਕਟੜਾ ਘਨਈਆ, ਕਟੜਾ ਜੈਮਲ ਸਿੰਘ, ਕਟੜਾ ਭੰਗੀਆਂ, ਕਟੜਾ ਰਾਮਗੜ੍ਹੀਆਂ ਅਤੇ ਕਟੜਾ ਆਹਲੂਵਾਲੀਆ। ਕਟੜਿਆਂ ਅਤੇ ਸਿੱਖ ਮਿਸਲਾਂ ਦੇ ਸਰਦਾਰਾਂ ਨੇ ਅੰਮ੍ਰਿਤਸਰ, ਖ਼ਾਸ ਤੌਰ ਤੇ ਹਰਿਮੰਦਰ ਸਾਹਿਬ, ਦੇ ਆਲੇ ਦੁਆਲੇ ਨੂੰ ਸ਼ਿੰਗਾਰਨ ਅਤੇ ਉਸਦੀ ਰੌਣਕ ਵਧਾਉਣ ਲਈ, ਸੜਕਾਂ, ਬੁੰਗੇ ਅਤੇ ਬਜ਼ਾਰ ਬਣਵਾਏ। ਮਹਾਰਾਜਾ ਰਣਜੀਤ ਸਿੰਘ ਨੇ ਇਸ ਸ਼ਹਿਰ ਨੂੰ ਹੋਰ ਪ੍ਰਸਿੱਧਤਾ ਦੇਣ ਲਈ ਗੰਭੀਰਤਾ ਨਾਲ ਵਿਚਾਰ ਕੀਤੀ। ਉਸ ਨੇ ਇਸ ਨੂੰ ਧਰਮ, ਸਭਿਆਚਾਰ ਅਤੇ ਵਪਾਰ ਦਾ ਕੇਂਦਰ ਬਣਾਉਣ ਲਈ ਕਦਮ ਵਧਾਏ। ਉਸਨੇ ਲਾਹੌਰ ਦੇ ਅਨੇਕ ਪਤਵੰਤੇ ਲੋਕਾਂ ਨੂੰ ਤੇ ਵਪਾਰੀਆਂ ਨੂੰ, ਅੰਮ੍ਰਿਤਸਰ ਵਿੱਚ ਵੱਸਣ ਅਤੇ ਕੰਮ ਕਰਨ ਲਈ ਪ੍ਰੇਰਿਆ।

ਮਹਾਰਾਜੇ ਨੇ ਮਾਰਵਾੜੀ ਵਪਾਰੀਆਂ ਨੂੰ, ਉਤਸ਼ਾਹ ਦਿੱਤਾ। ਸੇਠ ਰਾਧਾ ਕ੍ਰਿਸ਼ਨ ਅਤੇ ਪਦਮਾ ਪ੍ਰਕਾਸ਼ ਮਹੇਸ਼ਵਰੀ ਜਹੇ ਨਾਮੀ ਵਪਾਰੀ ਏਥੇ ਵੱਸ ਗਏ।

ਮਹਾਰਾਜ ਰਣਜੀਤ ਸਿੰਘ ਨੇ ਹਰਿਮੰਦਰ ਸਾਹਿਬ ਦੀ ਸੇਵਾ ਵੀ ਬੜੀ ਰੀਝ ਨਾਲ ਕਰਵਾਈ। ਉਸ ਨੇ ਇਸ ਪਵਿੱਤਰ ਸਥਾਨ ਨੂੰ, ਖਿਚ ਦਾ ਕੇਂਦਰ ਬਣਾਉਣ ਲਈ, ਕਲਾਤਮਿਕ ਢੰਗ ਨਾਲ ਅਦੁਤੀ ਝਲਕ ਪੈਦਾ ਕਰਨ ਲਈ, ਇਸ ਦੇ ਸੁਨਹਿਰੀਕਰਨ ਦੇ ਆਦੇਸ਼ ਦਿੱਤੇ। ਇਸ ਕਾਰਜ ਨੂੰ ਕਰਨ ਲਈ ਧਨ ਪਦਾਰਥ ਅਤੇ ਸੁਚੱਜੇ ਕਾਰੀਗਰਾਂ ਦੀ ਲੋੜ ਸੀ। ਪੈਸੇ ਦੀ ਥੁੜ ਮਹਾਰਾਜੇ ਨੂੰ ਹੋ ਹੀ ਨਹੀਂ ਸੀ ਸਕਦੀ। ਸੋ ਉਸਨੇ 5 ਲਖ ਰੁਪਈਏ ਦੀ ਗ੍ਰਾਂਟ ਇਸ ਧਰਮ- ਸਥਾਨ ਦੀ ਨਵ ਉਸਾਰੀ ਲਈ ਦਿੱਤੀ। ਜਿੱਥੋਂ ਤੱਕ ਕਲਾਤਮਿਕ ਸੂਝ ਰੱਖਣ ਵਾਲੇ ਕਾਰੀਗਰਾਂ ਦੀ ਗੱਲ ਸੀ ਉਹਨਾਂ ਦੀ ਕਲਾ ਦਾ ਮੁੱਲ ਵੀ ਕੋਈ ਰਾਜਾ-

ਮਹਾਰਾਜਾ ਹੀ ਪਾ ਸਕਦਾ ਸੀ। ਸੋ ਹਰਮਿੰਦਰ ਸਾਹਿਬ ਵਿੱਚ ਕਲਾਤਮਿਕ ਨਿਖਾਰ ਲਿਆਉਣ ਲਈ, ਚਨਿਓਟ (ਪਾਕਿਸਤਾਨ) ਵਿੱਚੋਂ, ਮੁਸਲਮਾਨ ਆਰਕੀਟੈਕਟਾਂ, ਰਾਜ ਮਿਸਤਰੀਆਂ ਅਤੇ ਲਕੜ ਦੀ ਨਕਾਸ਼ੀ ਦਾ ਕੰਮ ਕਰਨ ਵਾਲੇ ਸੱਦ ਕੇ, ਕੰਮ ਉੱਤੇ ਲਾਏ ਗਏ। ਇਸ ਨੂੰ ਸੁਨਹਿਰੀ ਕਰਨ ਲਈ ਯਾਰ ਮੁਹੰਮਦ ਖਾਂ ਮਿਸਤਰੀ ਵਿਸ਼ੇਸ਼ਗ ਸਨ। ਸਮੁਚੇ ਤੌਰ ਉਤੇ ਨਕਾਸ਼ੀ ਅਤੇ ਜੜਤਕਾਰੀ ਦਾ ਮੁੱਖ ਕਲਾਕਾਰ ਬਦਰੂ ਮੋਹੀਊੱਦੀਨ ਸੀ।

ਮੁਸਲਮਾਨ ਕਾਰੀਗਰਾਂ ਦੇ ਵਾਪਿਸ ਪਰਤ ਜਾਣ ਪਿੱਛੋਂ, ਅਤੇ ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟ ਜਾਣ ਬਾਅਦ, ਇਸ ਕਾਰਜ ਨੂੰ, ਭਗਵਾਨ ਸਿੰਘ ਜਮਾਂਦਾਰ, ਮੰਗਲ ਸਿੰਘ ਰਾਮਗੜ੍ਹੀਆ ਅਤੇ ਕਲਿਆਣ ਸਿੰਘ ਰਾਏ ਬਹਾਦਰ ਨੇ ਕਰਵਾਇਆ। ਉਹਨਾਂ ਨੇ ਹੋਰ ਕਾਰੀਗਰਾਂ ਦੀ ਸਹਾਇਤਾ ਤਾਂ ਲੈਣੀ ਹੀ ਸੀ।

ਸ਼ੇਰੇ-ਪੰਜਾਬ ਨੇ ਆਪਣੇ ਸਮੇਂ ਹੀ ਦਿੱਲੀ, ਜੋਧਪੁਰ ਤੇ ਸਮੁੱਚੇ ਪਹਾੜੀ ਇਲਾਕੇ ਵਿੱਚੋਂ, ਕਾਰੀਗਰ, ਸੁਨਿਆਰ, ਚਿੱਤਰਕਾਰ ਅਤੇ ਕਲਾਕਾਰ ਲਿਆ ਕੇ ਅੰਮ੍ਰਿਤਸਰ ਵਿੱਚ ਵਸਾਏ। ਉਹਨਾਂ ਵਿੱਚੋਂ ਪਰਖੂ, ਜੀਵਨ ਰਾਮ ਅਤੇ ਹਸਨ-ਅਲ-ਦੀਨ ਦਾ ਨਾਂ ਤਾਂ ਇਤਿਹਾਸ ਦੇ ਪੰਨਿਆਂ ਵਿੱਚ ਵੀ ਹੈ।

ਰਾਜਸਥਾਨ, ਦਿੱਲੀ ਅਤੇ ਹਿਮਾਚਲ ਪ੍ਰਦੇਸ਼ ਦੇ ਲੋਕਾਂ ਦੇ ਵੱਸਣ ਨਾਲ ਉਹਨਾਂ ਦਾ ਰਹਿਣ ਸਹਿਣ, ਸਭਿਆਚਾਰ, ਲੋਕ ਵਿਰਸਾ ਅਤੇ ਖਾਣ-ਪਾਣ ਵੀ ਨਾਲ ਹੀ ਆਏ।

ਅੰਮ੍ਰਿਤਸਰ ਵਿੱਚ ਸਭ ਕੁਝ ਆਇਆ। ਮਹਾਰਾਜੇ ਦੇ ਆਪਣੇ ਦਰਬਾਰੀਆਂ ਅਤੇ ਹੋਰ ਪਤਵੰਤੇ ਸੱਜਣਾਂ ਨੇ ਵੀ ਅੰਮ੍ਰਿਤਸਰ ਵੱਲ ਮੂੰਹ ਕੀਤਾ। ਉਹਨਾਂ ਏਥੇ ਆਪਣੀਆਂ ਹਵੇਲੀਆਂ ਬਣਵਾਈਆਂ। ਮਹੰਤਾਂ ਨੇ ਅਖਾੜੇ ਸਥਾਪਤ ਕੀਤੇ। ਮੰਦਰ, ਮਸੀਤਾਂ, ਧਰਮਸ਼ਾਲਾਵਾਂ ਅਤੇ ਬੁਰਜ ਉਸਾਰੇ ਗਏ। ਲੋਕਾਂ ਦੇ ਆਉਣ ਜਾਣ ਉਤੇ ਸ਼ਹਿਰ ਵਪਾਰ ਦਾ ਕੇਂਦਰ ਬਣ ਗਿਆ। ਪਰ ਕਿਸੇ ਨੂੰ ਇਸ ਸ਼ਹਿਰ ਨੂੰ ਪਲੀਤ ਕਰਨ ਦੀ ਇਜਾਜ਼ਤ ਨਹੀਂ ਸੀ। ਧਾਰਮਿਕ ਪਵਿੱਤਰਤਾ ਦਾ ਪੂਰਾ ਧਿਆਨ

ਰੱਖਣਾ ਪੈਂਦਾ ਸੀ।

ਅੰਮ੍ਰਿਤਸਰ ਹੀ ਨਹੀਂ, ਮਹਾਰਾਜ ਰਣਜੀਤ ਸਿੰਘ ਦੇ ਸਮੇਂ ਪੂਰੇ ਰਾਜ ਵਿੱਚ ਗਊ-ਗ਼ਰੀਬ ਦੀ ਰਾਖੀ ਹੁੰਦੀ ਸੀ। ਗਊ ਰੱਖਿਆ ਪ੍ਰਤੀ ਉਹ ਐਨਾ ਸੁਚੇਤ ਸੀ ਕਿ ਉਸ ਨੇ ਜਦੋਂ ਆਪਣੇ ਦਰਬਾਰ ਵਿੱਚ ਯੂਰਪੀਨ ਵਿਅਕਤੀਆਂ ਦੀ ਨਿਯੁਕਤੀ ਕੀਤਾ ਤਾਂ ਉਹਨਾਂ ਸਾਹਮਣੇ ਤਿੰਨ ਸ਼ਰਤਾਂ ਰੱਖੀਆਂ :

(ੳ) ਉਹ ਗਊ ਦਾ ਮਾਸ ਨਾ ਖਾਂਦੇ ਹੋਣ।

(ਅ) ਉਹ ਸਿਗਰਟ ਨਾ ਪੀਣ।

(ੲ) ਉਹ ਦਾੜ੍ਹੀ ਰੱਖਦੇ ਹੋਣ।

ਇਹਨਾਂ ਸ਼ਰਤਾਂ ਨੂੰ ਮੰਨਣ ਵਾਲੇ ਹੀ ਪੰਜਾਬ ਵਿੱਚ ਨੌਕਰੀ ਕਰ ਸੱਕੇ।

ਵਿਦੇਸ਼ੀ ਫ਼ੌਜਾਂ ਵੀ, ਮਹਾਰਾਜ ਰਣਜੀਤ ਸਿੰਘ ਦੀ ਸਰਹੱਦ ਵਿੱਚੋਂ ਲੰਘਣ ਸਮੇਂ, ਗਊ ਹੱਤਿਆ ਨਹੀਂ ਸਨ ਕਰ ਸਕਦੀਆਂ। ਅਫ਼ਗਾਨਿਸਤਾਨ ਦੇ ਹਾਕਮ ਸ਼ਾਹ ਸੁਜਾਉਲ ਮੁਲਕ ਅਤੇ ਅੰਗਰੇਜ਼ ਹਾਕਮ ਨੇ ਮਹਾਰਾਜੇ ਨਾਲ ਵਾਇਦਾ ਕੀਤਾ ਸੀ ਕਿ ਜੇ ਉਹਨਾਂ ਦੀਆਂ ਫ਼ੌਜਾਂ ਕਦੀ ਉਸਦੇ ਮੁਲਕ ਵਿੱਚੋਂ ਲੰਘਣਗੀਆਂ ਤਾਂ ਕੋਈ ਵੀ ਗਊ ਬਧ ਨਹੀਂ ਕਰੇਗਾ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਗਊ ਘਾਤਕ ਲਈ ਮੌਤ ਦੀ ਸਜ਼ਾ ਵੀ ਆਇਦ ਕੀਤੀ ਗਈ ਸੀ।

ਉਸ, ਸ਼ੇਰੇ-ਪੰਜਾਬ, ਦੇ ਅੱਖਾਂ ਮੀਟਦਿਆਂ ਹੀ ਸਿੱਖ ਰਾਜ ਢਹਿੰਦੀ ਕਲਾ ਵਿੱਚ ਜਾਣ ਲੱਗਾ। ਜਿਸ ਦੇ ਸ਼ਾਸਨਕਾਲ ਵਿੱਚ ਗਊ ਹੱਤਿਆ ਬਿਨਾ, ਕਿਸੇ ਹੋਰ ਗੁਨਾਹ ਬਦਲੇ, ਕਿਸੇ ਨੂੰ ਮੌਤ ਦੀ ਸਜਾ ਨਹੀਂ ਸੀ ਦਿੱਤੀ ਜਾਂਦੀ ਉਸ ਦੇ ਦਰਬਾਰ ਵਿੱਚ ਹੀ ਨਿੱਤ ਮਾਰੋ ਮਾਰ ਹੋਣ ਲੱਗੀ। ਅੰਗਰੇਜ਼ ਨੇ ਵੀ, ਪਹਿਲਾਂ ਕੀਤੇ ਸਾਰੇ ਸਮਝੌਤੇ, ਤਾਕ ਤੇ ਰੱਖ ਕੇ, ਬੜੀ ਚਲਾਕੀ ਨਾਲ, ਰਾਜ ਕਾਜ ਵਿੱਚ ਦਖ਼ਲ ਦੇਣਾ ਸ਼ੁਰੂ ਕੀਤਾ। ਖ਼ਾਲਸਾ ਦਰਬਾਰ ਵਿਚ ਮਹਾਰਾਜੇ, ਪ੍ਰਧਾਨ ਮੰਤਰੀ ਸ਼ਰੇਆਮ ਕਤਲ

ਹੋਣ ਲੱਗੇ। ਪੰਜਾਬ ਦਾ ਦਰਦ ਰੱਖਣ ਵਾਲਾ ਕਵੀ, ਸ਼ਾਹ ਮੁਹੰਮਦ, ਕੁਰਲਾ ਉੱਠਿਆ,

*"ਪਿੱਛੇ ਇੱਕ ਸਰਕਾਰ ਦੇ ਖੇਡ ਚਲੀ,*
*ਪਈ ਨਿੱਤ ਹੁੰਦੀ ਮਾਰੋ ਮਾਰ ਮੀਆਂ।*
*ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,*
*ਸਭੋ ਕਤਲ ਹੋਏ ਵਾਰੋ ਵਾਰ ਮੀਆਂ।"*

ਐਸਾ ਵਾਤਾਵਰਨ ਬਣ ਗਿਆ ਕਿ ਸਿੰਘਾਂ ਦੇ ਅੰਗਰੇਜ਼ਾਂ ਨਾਲ ਜੰਗ ਹੋਏ। ਮੁਦਕੀ, ਫੇਰੂ ਸ਼ਹਿਰ, ਬੱਦੋਵਾਲ, ਅਲੀਵਾਲ ਤੇ ਅਖ਼ੀਰ ਸਭਰਾਵਾਂ ਵਿੱਚ ਖੰਡਾ ਖੜਕਿਆ। ਬਦਕਿਸਮਤੀ ਪੰਜਾਬ ਦੀ ਕਿ ਆਪਣੇ ਆਗੂਆਂ ਦੀ ਗ਼ੱਦਾਰੀ ਕਾਰਨ, "ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।" ਦੇਸ਼ ਭਗਤ ਸੂਰਮੇ ਇਹਨਾਂ ਲੜਾਈਆਂ ਵਿੱਚ ਵੀ ਖੇਤ ਰਹੇ ਜਾਂ ਪਹਿਲਾਂ ਹੀ ਫ਼ੌਜੀ ਨੌਕਰੀ ਤਿਆਗ ਗਏ। ਨਾਬਾਲਗ਼ ਮਹਾਰਾਜੇ ਦਲੀਪ ਸਿੰਘ ਦੇ ਵੱਸ ਹੀ ਕੀ ਸੀ?

ਉਸ ਵਿਚਾਰੇ ਨੂੰ ਅੰਗਰੇਜ਼ਾਂ ਦੀਆਂ ਸ਼ਰਤਾਂ ਉਤੇ ਉਹਨਾਂ ਨਾਲ ਹੋਇਆ ਸਮਝੌਤਾ ਪ੍ਰਵਾਨ ਕਰਨਾ ਪਿਆ।

9 ਮਾਰਚ 1846 ਈ: ਨੂੰ ਲਾਹੌਰ ਇੱਕ ਸੁਲ੍ਹਾਨਾਮੇ ਉੱਤੇ ਦਸਖ਼ਤ ਹੋਏ। ਉਸ ਦੀਆਂ 16 ਧਾਰਾਵਾਂ ਸਨ। ਇਸ ਸਮਝੌਤੇ ਅਨੁਸਾਰ, ਕਹਿਣ ਨੂੰ ਤਾਂ ਮਹਾਰਾਜਾ ਦਲੀਪ ਸਿੰਘ ਅਤੇ ਅੰਗਰੇਜ਼ ਸਰਕਾਰ ਵਿੱਚ ਆਪਸੀ ਸ਼ਾਂਤੀ ਤੇ ਮਿੱਤਰਤਾ ਰੱਖਣ ਦਾ ਇਕਰਾਰ ਸੀ। ਪਰ ਨਾਲ ਹੀ ਮਹਾਰਾਜੇ ਨੂੰ, ਅੰਗਰੇਜ਼ਾਂ ਨੂੰ ਇਲਾਕਾ ਦੇਣ, ਜੰਗੀ ਖ਼ਰਚਾ ਦੇਣ, ਸੀਮਿਤ ਫ਼ੌਜ ਰੱਖਣ ਦੀ ਗੱਲ ਅਤੇ ਬਿਨਾ ਬਰਤਾਨਵੀ ਹਕੂਮਤ ਦੀ ਇਜਾਜ਼ਤ, ਯੂਰਪੀ ਜਾਂ ਅਮਰੀਕੀ ਦਰਬਾਰੀ ਰੱਖਣ ਦੀ ਮਨਾਹੀ ਸੀ।

ਸਰ ਹੈਨਰੀ ਲਾਰੰਸ ਨੂੰ ਰੈਜੀਡੈਂਟ ਨਿਯੁਕਤ ਕਰਕੇ, ਅੰਗਰੇਜ਼ ਹਾਕਮਾਂ ਨੇ ਉਸ ਦੇ ਡੇਰੇ ਵੀ ਲਾਹੌਰ ਲੁਆ ਦਿੱਤੇ। ਇਸ ਨੇ ਸਰਕਾਰੀ ਹਦਾਇਤ ਅਨੁਸਾਰ, ਅਪਣੀ ਸੂਝ ਬੂਝ ਵਰਤ ਕੇ, ਪੈਰ ਪਸਾਰਨੇ ਸ਼ੁਰੂ ਕੀਤੇ। ਰਾਜਨੀਤਕ ਤੌਰ ਉਤੇ ਉਹ ਸਾਰੇ ਪੰਜਾਬ ਨੂੰ ਆਪਣੀ ਮੁੱਠੀ ਵਿੱਚ ਸਮਝਦਾ ਸੀ। ਧਾਰਮਿਕ ਦਖ਼ਲ-ਅੰਦਾਜ਼ੀ ਲਈ, ਉਹ ਨਵੇਕਲੀ ਹੀ ਖੇਡ ਖੇਡਣ

ਲੱਗਾ ਸੀ। ਉਸ ਨੇ ਆਪਣਾ ਧਿਆਨ, ਅੰਮ੍ਰਿਤਸਰ ਉਤੇ, ਕੇਂਦਰਿਤ ਕਰ ਦਿੱਤਾ। ਉਸ ਨੇ ਉਸ ਸ਼ਹਿਰ ਦੀ, 'ਪਵਿੱਤਰਤਾ ਕਾਇਮ ਰੱਖਣ ਲਈ' 24 ਮਾਰਚ 1847 ਨੂੰ ਹੇਠ ਲਿਖਿਆ ਆਦੇਸ਼ ਜਾਰੀ ਕੀਤਾ :

"ਅੰਮ੍ਰਿਤਸਰ ਦੇ ਪੁਜਾਰੀਆਂ ਰਾਹੀਂ ਪਰੇਸ਼ਾਨੀ ਦੀ ਸ਼ਿਕਾਇਤ ਕੀਤੇ ਜਾਣ ਉੱਤੇ, ਸਾਰੇ ਸੰਬੰਧਿਤ ਲੋਕਾਂ ਨੂੰ ਗਵਰਨਰ ਜਨਰਲ ਦੇ ਹੁਕਮ ਨਾਲ ਦੱਸਿਆ ਜਾਂਦਾ ਹੈ ਕਿ ਅੰਗਰੇਜ਼ ਸ਼ਾਸਨ ਦੇ ਅਧੀਨ, ਲੋਕਾਂ ਨੂੰ ਮੰਦਰ (ਜਿਸ ਨੂੰ ਦਰਬਾਰ ਸਾਹਿਬ ਕਿਹਾ ਜਾਂਦਾ ਹੈ) ਜਾਂ ਇਸਦੇ ਚੌਗਿਰਦੇ ਵਿੱਚ ਅੰਮ੍ਰਿਤਸਰ ਵਿੱਚ, ਜਾਂ ਅਸਲ ਵਿੱਚ ਕਿਸੇ ਮੰਦਰ (ਗੁਰਦੁਆਰੇ) ਵਿੱਚ ਬੂਟਾਂ ਸਮੇਤ ਜਾਣ ਦੀ ਮਨਾਹੀ ਕੀਤੀ ਜਾਂਦੀ ਹੈ।

ਅੰਮ੍ਰਿਤਸਰ ਵਿੱਚ ਗਊ ਕਸ਼ੀ ਨਹੀਂ ਕੀਤੀ ਜਾਵੇਗੀ। ਨਾ ਹੀ ਸਿੱਖਾਂ ਨੂੰ ਕਿਸੇ ਤਰ੍ਹਾਂ ਨਾਲ ਸਤਾਇਆ ਜਾਏਗਾ ਜਾਂ ਉਹਨਾਂ ਨਾਲ ਕਿਸੇ ਤਰ੍ਹਾਂ ਦੀ ਦਖ਼ਲ ਅੰਦਾਜ਼ੀ ਕੀਤੀ ਜਾਏਗੀ।

ਸਰੋਵਰ ਦੇ ਕੋਣੇ ਤੇ ਬੁੰਗੇ ਵਿੱਚ ਜੋੜੇ ਲਾਹੇ ਜਾਣਗੇ। ਕੋਈ ਆਦਮੀ ਬੂਟ ਪਾ ਕੇ ਸਰੋਵਰ ਦੁਆਲੇ ਗੇੜੇ ਨਹੀਂ ਕੱਢੇਗਾ।"

ਸਹੀ

ਲਾਹੌਰ (ਹੈਨਰੀ ਐਮ. ਲਾਰੰਸ)

24 ਮਾਰਚ, 1847 ਰੈਜੀਡੈਂਟ

ਉਕਤ ਆਦੇਸ਼ ਨੂੰ, ਤਾਂਬੇ ਦੇ ਪੱਤਰੇ ਉੱਤੇ ਉੱਕਰ ਕੇ, ਹਰਿਮੰਦਰ ਸਾਹਿਬ ਦੇ ਮੁੱਖ ਦੁਆਰ ਅੱਗੇ ਟੰਗ ਦਿੱਤਾ ਗਿਆ। ਉਂਜ ਇਸ ਆਦੇਸ਼ ਦੀ ਮੁਢ ਕਦੀਮ ਦੇ, ਪੀੜ੍ਹੀਆਂ ਤੋਂ ਵੱਸਦੇ ਪੰਜਾਬੀਆਂ ਨੂੰ ਕੀ ਲੋੜ ਸੀ? ਉਹ ਭਾਵੇਂ ਹਿੰਦੂ ਸਨ, ਜਾਂ ਮੁਸਲਮਾਨ, ਸਿੱਖੀ ਰਹਿਤ ਬਹਿਤ ਤੋਂ ਵਾਕਫ਼ ਸਨ; ਉਹਨਾਂ ਨੇ ਸਿੱਖੀ ਮਰਯਾਦਾ ਦੀ ਉਲੰਘਣਾ ਕਿਉਂ ਕਰਨੀ ਸੀ? ਕਿਸੇ ਦਾ ਜੋੜੇ ਪਾ ਕੇ ਹਰਿਮੰਦਰ ਸਾਹਿਬ ਜਾਂ ਹੋਰ ਧਾਰਮਿਕ ਥਾਂ ਉੱਤੇ ਜਾਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਕਿਉਂਕਿ ਪਵਿੱਤਰਤਾ ਹੀ ਨਹੀਂ, ਸਫ਼ਾਈ ਨੂੰ ਧਿਆਨ ਵਿੱਚ ਰੱਖ ਕੇ ਵੀ ਇਸ ਦਾ ਪਾਲਣ ਕੀਤਾ ਜਾਂਦਾ ਸੀ।

ਗਊਬਧ ਬਾਰੇ ਵੀ ਪੰਜਾਬੀਆਂ ਦਾ ਆਪਣੇ ਪੈਰੀਂ ਆਪ ਕੁਹਾੜਾ

ਮਾਰਨ ਵਾਲੀ ਗੱਲ ਸੀ। ਸੋ ਉਹ ਕਿਉਂ ਕਰਦੇ? ਹਿੰਦੂ ਸਿੱਖ ਤਾਂ ਇੱਕ ਜਿੰਦ ਜਾਨ ਸਨ। ਉਹ ਸਾਂਝੇ ਧਾਰਮਿਕ ਵਿਰਸੇ ਦੇ ਮਾਲਕ ਸਨ। ਗੁਰੂ ਸਾਹਿਬਾਨ ਨੇ ਉਪਨਿਸ਼ਦਾਂ ਦੇ ਸਿਧਾਂਤਾਂ ਦੀ ਵੀ ਆਪਣੀ ਬਾਣੀ ਵਿੱਚ ਵਿਆਖਿਆ ਕੀਤੀ ਹੈ। ਉਸ ਵਿਰਸੇ ਵਿੱਚ ਗਊ ਦਾ ਵੀ ਆਦਰ ਸੀ। ਮੁਸਲਮਾਨ ਵੀ ਉਹਨਾਂ ਦੀਆਂ ਭਾਵਨਾਵਾਂ ਨੂੰ ਠੇਸ ਨਹੀਂ ਸਨ ਪਹੁੰਚਾਉਣਾ ਚਾਹੁੰਦੇ। ਉਂਜ ਵੀ ਸਿੱਖ ਮਿਸਲਾਂ ਦੇ ਸਮੇਂ ਤੋਂ ਪੰਜਾਬ ਵਿੱਚ ਗਊ ਹੱਤਿਆ ਤੇ ਪਾਬੰਦੀ ਸੀ।

ਫਿਰ ਲਾਰੰਸ ਦੇ ਇਸ ਆਦੇਸ਼ ਦੀ ਲੋੜ ਕਿਉਂ ਪਈ? ਹਰਿਮੰਦਰ ਸਾਹਿਬ ਵਿੱਚ ਜੋੜੇ ਲਿਆਉਣ ਦੀ ਹਿਮਾਕਤ ਕੌਣ ਕਰਦਾ ਸੀ? ਗਊ ਹੱਤਿਆ ਕੌਣ ਕਰਦੇ ਸਨ? ਕਿਸ ਦੀ ਇਜਾਜ਼ਤ ਤੇ ਸ਼ਹਿ ਉਤੇ ਕਰਦੇ ਸਨ?

ਨਿਰਸੰਦੇਹ ਸਾਰਾ, ਕੁਝ, ਬੜੀ ਸੋਚੀ ਸਮਝੀ ਚਾਲ ਅਨੁਸਾਰ ਹੁੰਦਾ ਸੀ। ਦਲੀਪ ਸਿੰਘ ਤਾਂ ਨਾਂ ਦਾ ਹੀ ਮਹਾਰਾਜਾ ਸੀ। ਉਂਜ ਲਾਰੰਸ ਹੀ ਹੁਕਮ ਹਾਸਲ ਕਰੀ ਬੈਠਾ ਸੀ। ਉਸਨੇ ਕਚਹਿਰੀਆਂ ਸਥਾਪਤ ਕੀਤੀਆਂ, ਜਿਨਾਂ ਦੇ ਜੱਜ ਅੰਗਰੇਜ਼ ਸਨ। ਉਸਨੇ ਅੰਗਰੇਜ਼ ਫ਼ੌਜ ਵੀ ਰੱਖੀ ਹੋਈ ਸੀ। ਉਹ ਫ਼ੌਜੀ ਹੀ ਹਰਿਮੰਦਰ ਸਾਹਿਬ ਜਾਣ ਸਮੇਂ ਓਥੋਂ ਦੀ ਮਰਯਾਦਾ ਦੀ ਉਲੰਘਣਾ ਕਰਦੇ ਸਨ। ਉਹ ਗਾਂ ਦਾ ਮਾਸ ਖਾਣ ਲਈ ਗਊ ਘਾਤ ਕਰਦੇ ਸਨ। ਇਸ ਨਾਲ ਲੋਕਾਂ ਦੇ ਮਨਾਂ ਵਿੱਚ ਗੋਰਿਆਂ ਪ੍ਰਤੀ ਨਫ਼ਰਤ ਪੈਦਾ ਹੋ ਰਹੀ ਸੀ। ਇਸ ਪੈਦਾ ਹੋ ਰਹੀ ਦੁਰਭਾਵਨਾ ਦਾ ਧੋਣਾ ਧੋਣ ਲਈ ਉਸ ਨੇ ਇਹ ਆਦੇਸ਼ ਜਾਰੀ ਕੀਤਾ ਸੀ- ਲਾਹੌਰ ਦਰਬਾਰ ਤੇ ਰਾਜ, ਮਹਾਰਾਜ ਦਲੀਪ ਸਿੰਘ ਦਾ! ਹੁਕਮ ਫਿਰੰਗੀ ਦਾ!

ਗਊ ਹੱਤਿਆ ਉੱਤੇ ਵੀ ਉਸਨੇ ਪੂਰੀ ਤੌਰ ਤੇ ਪਾਬੰਦੀ ਨਹੀਂ ਸੀ ਲਾਈ। ਹਾਲਾਂ ਕਿ ਉਹ ਜਾਣਦਾ ਸੀ ਕਿ ਭਾਰਤੀ ਨਸਲ ਅਤੇ ਧਰਮ ਦੇ ਲੋਕਾਂ ਦੀ ਗਊ ਨਾਲ ਭਾਵਨਾਤਮਿਕ ਸਾਂਝ ਸੀ; ਉਹ ਉਸਨੂੰ ਮਾਤਾ ਕਹਿ ਕੇ ਪੂਜਦੇ ਸਨ। ਇਸਦਾ ਉਹਨਾਂ ਦੇ ਅਰਥ ਚਾਰੇ ਵਿੱਚ ਵੀ ਮਹੱਤਵ ਪੂਰਨ ਹਿੱਸਾ ਸੀ; ਵਾਹੀ ਤਾਂ ਨਿਰਭਰ ਹੀ ਗਊ ਦੇ ਜਾਏ

ਤੇ ਕਰਦੀ ਸੀ। ਖਾਧ-ਖੁਰਾਕ ਵਿੱਚ ਗੋਕੇ ਦੁੱਧ, ਦਹੀਂ, ਘਿਓ ਅਤੇ ਉਸ ਤੋਂ ਬਣਨ ਵਾਲੇ ਹੋਰ ਪਦਾਰਥਾਂ ਤੋਂ ਵਧ ਨਰੋਈ ਖੁਰਾਕ ਕੋਈ ਨਹੀਂ ਸੀ ਜਿਹੜੀ ਸਰੀਰਕ ਅਤੇ ਦਿਮਾਗੀ ਸ਼ਕਤੀ ਵਧਾਉਂਦੀ ਸੀ। ਗਊ ਮੂਤਰ ਅਤੇ ਗੋਹਾ ਵੀ ਅਪਵਿੱਤਰ ਨਹੀਂ ਸਨ ਸਮਝੇ ਜਾਂਦੇ। ਉਹ ਦਵਾਈਆਂ ਅਤੇ ਚੌਂਕੇ ਵਿੱਚ ਵਰਤੇ ਜਾ ਸਕਦੇ ਸਨ। ਖੇਤਾਂ ਲਈ ਵਡਮੁੱਲੀ ਖ਼ੁਰਾਕ ਰੂੜੀ ਤਾਂ ਬਣਦੀ ਹੀ ਗੋਹੇ ਕੂੜੇ ਤੋਂ ਹੈ। ਭਾਰਤ ਵਰਗੇ ਖੇਤੀ ਪ੍ਰਧਾਨ ਦੇਸ਼ ਵਿੱਚ ਇਸ ਦਾ ਆਦਰਯੋਗ ਥਾਂ ਹੈ। ਇਸ ਦੀ ਹੱਤਿਆ ਕਰਨਾ ਧਰਮ ਤੋਂ ਪਤਿਤ ਹੋਣਾ ਹੈ, ਹਿੰਦੂ ਸ਼ਾਸਤਰ ਵੀ ਗਊ ਹੱਤਿਆ ਕਰਨ ਵਾਲੇ ਨੂੰ ਨਰਕ ਦਾ ਭਾਗੀ ਮੰਨਦੇ ਹਨ।

ਮੁਸਲਮਾਨ ਤਾਂ ਭਾਈਚਾਰਕ ਸੰਬੰਧਾਂ ਵਿੱਚ ਤਰੇੜ ਨਹੀਂ ਸਨ ਪੈਣ ਦੇਣਾ ਚਾਹੁੰਦੇ ਸੋ ਗਊ ਘਾਤ ਨਹੀਂ ਸਨ ਕਰਦੇ। ਸੋ ਹੈਨਰੀ ਲਾਰੰਸ ਦਾ ਹੁਕਮ ਕਿ ਅੰਮ੍ਰਿਤਸਰ ਵਿੱਚ ਗਊ ਬਧ ਨਹੀਂ ਹੋਵੇਗਾ, ਅੰਗਰੇਜ਼ਾਂ ਲਈ ਹੀ ਸੀ। ਪਰ ਇਸਦੇ ਪਿੱਛੇ ਅਰਥ ਤਾਂ ਹਿੰਦੂ ਸਿੱਖਾਂ ਦੀ ਅਣਖ ਨੂੰ ਵੰਗਾਰਨਾ ਸੀ।

ਅੰਗਰੇਜ਼ ਨੂੰ ਭਾਰਤੀ ਭਾਵਨਾਵਾਂ ਨਾਲ ਕੀ ਪਿਆਰ ਹੋਣਾ ਸੀ, ਉਹ ਤਾਂ ਇਹਨਾਂ ਨਾਲ ਖੇਡ ਰਿਹਾ ਸੀ। ਦੂਜਾ ਉਸਦਾ ਰਾਜ ਕਾਜ ਦਾ ਉਦੇਸ਼ ਵੀ ਵਪਾਰ ਹੀ ਸੀ। ਉਸ ਲਈ ਹਿੰਦੁਸਤਾਨ ਦੇ ਨਸਲ, ਧਰਮ, ਭਾਸ਼ਾ ਅਤੇ ਸਭਿਆਚਾਰ ਦੇ ਕੋਈ ਅਰਥ ਨਹੀਂ ਸਨ। ਗਊ ਹੱਤਿਆ ਪਿਛੇ ਵੀ ਉਸਦੀ ਲੋਕਾਂ ਵਿੱਚ ਦੁਫੇੜ ਪਾਉਣੀ ਅਤੇ ਆਪਣਾ ਵਪਾਰਕ ਨਜ਼ਰੀਆ ਸੀ। ਗਊ ਮਾਸ ਮਹਿੰਗਾ ਵਿਕਦਾ ਸੀ। ਅੰਗਰੇਜ਼ ਵਪਾਰੀ ਨੇ ਬੂਟ ਬਣਾਉਣ ਲਈ ਕੇਵਲ ਮਰੀ ਗਾਂ ਦੀ ਖੱਲ ਹੀ ਨਹੀਂ ਲਾਹੁਣੀ ਚਾਹੀ, ਸਗੋਂ ਵਪਾਰਕ ਲਾਭ ਲਈ, ਜਿਉਂਦੀ ਗਾਂ ਨੂੰ ਤੜਪਾ ਕੇ ਉਸਦੇ ਪੇਟ ਵਿਚਲੇ ਵੱਛੇ ਵੱਛੀ ਨੂੰ ਮਾਰ ਕੇ, ਉਸਦੀ ਖੱਲ ਵਰਤੀ। ਗਊ ਦੇ ਹੱਡ ਵੇਚ ਕੇ ਉਸਨੇ ਧਨ ਕਮਾਉਣਾ ਸ਼ੁਰੂ ਕੀਤਾ।

ਉਹਨੇ ਆਪਣੀ ਰਾਜਸੀ ਤਾਕਤ ਦੀ ਵਰਤੋਂ ਕੀਤੀ ਅਤੇ ਬੇਗਾਨੇ ਰਾਜ ਵਿੱਚ ਵੀ, ਉਥੋਂ ਦੇ ਲੋਕਾਂ ਦੇ ਧਰਮ ਅਤੇ ਮਰਯਾਦਾ ਵਲੋਂ ਪਾਸਾ ਵੱਟ ਕੇ, ਗਊ ਹੱਤਿਆ ਦੀ ਖੁਲ੍ਹ ਲਈ।

29 ਮਾਰਚ 1849, ਨੂੰ ਤਾਂ ਸਥਿਤੀ ਹੀ ਬਦਲ ਗਈ। ਸਿੱਖ ਰਾਜ ਉੱਤੇ ਬਿਜਲੀ ਡਿੱਗੀ। ਦੂਜੀ ਹਿੰਦ-ਪੰਜਾਬ ਜੰਗ ਹਾਰਨ ਪਿੱਛੋਂ, ਮਹਾਰਾਜਾ ਦਲੀਪ ਸਿੰਘ ਨੂੰ ਬਰਤਰਫ਼ ਕਰਕੇ, ਪੰਜਾਬ ਨੂੰ ਬਰਤਾਨਵੀ ਸਾਮਰਾਜ ਦਾ ਹਿੱਸਾ ਬਣਾ ਲਿਆ ਗਿਆ। ਲਾਰਡ ਡਲਹੌਜੀ ਨੇ ਸਿੱਖ ਪਲਟਨਾਂ ਤੋੜ ਦਿੱਤੀਆਂ। ਫ਼ੌਜੀਆਂ ਤੋਂ ਹਥਿਆਰ ਸੁਟਾ ਲਏ। ਪੰਜਾਬੀ ਸਭ ਕੁਝ ਜਾਣਦੇ ਬੁਝਦੇ ਵੀ, ਵੱਸ ਨਾ ਚੱਲਦਾ ਸਮਝ ਕੇ, ਗੁਲਾਮਾਂ ਦਾ ਜੀਵਣ ਜੀਣ ਲਈ ਮਜਬੂਰ ਹੋ ਗਏ। ਹੁਣ ਅੰਗਰੇਜ਼ ਦਾ ਆਪਣਾ ਰਾਜ ਸੀ। ਉਸਨੇ ਗੁਰਦੁਆਰਿਆਂ ਦਾ ਕੰਟਰੋਲ ਵੀ ਸੰਭਾਲ ਲਿਆ ਸੀ।

ਪਰ ਅੰਗਰੇਜ਼ ਚਲਾਕ ਸ਼ਾਸਕ ਸੀ। ਉਸ ਨੇ ਲੋਕਾਂ ਦੀ ਸੋਚ ਆਪਣੇ ਵਲੋਂ, ਦੂਜੇ ਪਾਸੇ ਮੋੜਨ ਲਈ, ਇਹਨਾਂ ਨੂੰ ਆਪਸ ਵਿੱਚ ਪਾੜਨ ਦਾ ਰਾਹ ਖੋਲ੍ਹ ਦਿੱਤਾ, ਹਿੰਦੂ-ਸਿੱਖ ਵੱਖਰੇ ਅਤੇ ਮੁਸਲਮਾਨ ਵੱਖਰੇ ਕਰਨ ਦਾ। ਬੜੀ ਚਤੁਰਾਈ ਨਾਲ ਘਾੜਤ ਘੜੀ ਗਈ। ਇਸ ਦਾ ਪਹਿਲਾ ਕਦਮ ਸੀ ਪੰਜਾਬ ਦੇ ਪ੍ਰਸ਼ਾਸਨਿਕ ਬੋਰਡ ਦੀ, 5 ਮਈ 1849 ਦੀ ਚਿੱਠੀ ਨੰਬਰ ਤਿੰਨ। ਇਸ ਚਿੱਠੀ ਅਨੁਸਾਰ ਏਥੋਂ ਦੇ ਵਸਨੀਕਾਂ ਨੂੰ ਗਊ-ਮਾਸ ਖਾਣ ਅਤੇ ਗਊ ਬਧ ਕਰਨ ਦੀ ਖੁਲ੍ਹ ਦੇ ਦਿੱਤੀ ਗਈ। ਇਹ ਹੁਕਮ ਡਿਪਟੀ ਕਮਿਸ਼ਨਰ ਨੂੰ ਭੇਜ ਦਿੱਤਾ ਗਿਆ। ਉਸ ਨੇ ਸਰਕਾਰ ਭਗਤ ਪਤਵੰਤੇ ਸੱਜਣਾਂ ਰਾਹੀਂ ਲੋਕਾਂ ਤੱਕ ਪਹੁੰਚਾਇਆ।

ਪਰ ਨਾਲ ਹੀ ਇਹ ਹਦਾਇਤ ਵੀ ਕਰ ਦਿੱਤੀ ਗਈ ਕਿ ਬੁੱਚੜਖਾਨੇ ਸ਼ਹਿਰੋਂ ਬਾਹਰ ਖੋਲ੍ਹੇ ਜਾਣਗੇ; ਗਊ-ਮਾਸ ਵੀ ਸ਼ਹਿਰਾਂ ਵਿੱਚ, ਆਮ ਦੁਕਾਨਾਂ ਪਾ ਕੇ, ਵੇਚਣ ਦੀ ਖੁਲ੍ਹ ਨਹੀਂ ਹੋਵੇਗੀ; ਨਾ ਹੀ ਇਸ ਨੂੰ ਸਾਗ-ਸਬਜ਼ੀਆਂ ਵਾਂਗ, ਹੋਕਾ ਦੇ ਕੇ, ਗਲੀਆਂ ਵਿੱਚ ਫਿਰ ਕੇ, ਸ਼ਰੇਆਮ ਵੇਚਿਆ ਜਾਵੇਗਾ। ਇਸ ਦੇ ਪਿੱਛੇ ਭਾਵਨਾ ਹਿੰਦੂ-ਸਿੱਖਾਂ ਦੇ ਧਰਮ ਦਾ ਖਿਆਲ ਰੱਖਣ ਦੀ ਦੱਸੀ ਗਈ।

ਪਰ ਇਹ ਤਾਂ ਗੋਂਗਲੂਆਂ ਤੋਂ ਮਿੱਟੀ ਹੀ ਝਾੜੀ ਗਈ। ਹੌਲੀ-ਹੌਲੀ ਬਿੱਲੀ ਥੈਲਿਓਂ ਬਾਹਰ ਆਉਂਦੀ ਗਈ। ਪਹਿਲੇ ਆਦੇਸ਼ ਬਾਰੇ

ਅਜੇ ਗੱਲ ਬਾਤ ਵੀ ਪੂਰੀ ਨਹੀਂ ਸੀ ਚੱਲੀ ਕਿ 20 ਮਈ, 1849 ਨੂੰ ਗਵਰਨਰ ਜਨਰਲ ਨੇ ਇਕ ਹੋਰ ਹੁਕਮ ਭੇਜਿਆ। ਇਸ ਹੁਕਮ ਅਨੁਸਾਰ, "ਜਿਨ੍ਹਾਂ ਰਹੁ ਰੀਤਾਂ ਦੀ ਗੁਆਂਢੀ ਦਾ ਧਰਮ ਇਜ਼ਾਜਤ ਦੇ 'ਦਾ ਹੈ, ਉਹਨਾਂ ਵਿੱਚ ਕਿਸੇ ਨੂੰ ਦਖ਼ਲਅੰਦਾਜ਼ੀ ਕਰਨ ਦੀ ਆਗਿਆ ਨਹੀਂ ਹੋਵੇਗੀ।"

ਮੁਸਲਮਾਨ ਤੇ ਇਸਾਈ ਮਜ਼੍ਹਬਾਂ ਦੀਆਂ ਰਹੁ ਰੀਤਾਂ ਤਾਂ ਗਊ ਦਾ ਮਾਸ ਖਾਣ ਦੀ ਖੁਲ੍ਹ ਦੇਂਦੀਆਂ ਸਨ। ਈਸਾ ਮਸੀਹ ਦੇ ਪੈਰੋਕਾਰਾਂ, ਫਿਰੰਗੀਆਂ ਦੀ ਸਰਕਾਰ ਦੇ ਇਸ ਆਦੇਸ਼ ਨਾਲ ਮੁਸਲਮਾਨ ਤਾਂ ਕੱਛਾਂ ਵਜਾਉਣ ਲੱਗੇ ਪਰ ਉਹਨਾਂ ਦੇ ਹਿੰਦੂ-ਸਿੱਖਾਂ ਨਾਲ ਭਾਈਚਾਰਕ ਸੰਬੰਧਾਂ ਵਿਚ ਵਿੱਥ ਵਧਣ ਲੱਗੀ। ਇਸ ਨੂੰ ਹਾਕਮਾਂ ਨੇ, ਆਪਣੀ ਪਾੜਨ ਦੀ. ਕਾਮਯਾਬੀ ਵੱਲ ਜਾਂਦਾ ਕਦਮ ਸਮਝਿਆ।

ਉਕਤ ਆਦੇਸ਼ ਤਾਂ, ਗਊ ਹੱਤਿਆ ਨੂੰ ਕਾਨੂੰਨੀ ਮਾਨਤਾ ਦੇਣ ਲਈ, ਜਾਰੀ ਕੀਤਾ ਗਿਆ ਸੀ। ਪ੍ਰਬੰਧਕੀ ਬੋਰਡ ਨੇ, ਪਹਿਲਾਂ ਭੇਜੇ ਗਏ ਹੁਕਮ ਨੂੰ ਹੀ ਕਾਨੂੰਨ ਦੇ ਘੇਰੇ ਵਿੱਚ ਲਿਆਂਦਾ। ਇਸ ਵਿੱਚ ਦੋਵੇਂ ਕਾਨੂੰਨੀ ਗਲਾਂ ਸਨ:

(ੳ) ਗਊਆਂ ਸ਼ਹਿਰੋਂ ਬਾਹਰ ਇਕ ਨਿਸ਼ਚਿਤ ਥਾਂ ਉੱਤੇ ਹੀ ਜਿਬ੍ਹਾ ਕੀਤੀਆਂ ਜਾਣਗੀਆਂ।

(ਅ) ਸ਼ਰੇਆਮ ਗਊ-ਮਾਸ ਵੇਚਣ ਲਈ, ਕਿਸੇ ਸ਼ਹਿਰ ਵਿੱਚ. ਕੋਈ ਦੁਕਾਨ ਨਹੀਂ ਖੋਲ੍ਹੀ ਜਾਵੇਗੀ।

ਇਹ ਨਜ਼ਲਾ, ਅੰਮ੍ਰਿਤਸਰ ਉੱਤੇ ਵੀ ਡਿੱਗਾ, ਪਰ ਅਜੇ ਬਚਾਅ ਹੋ ਗਿਆ। ਅਖ਼ੀਰ, ਅੰਮ੍ਰਿਤਸਰ ਸਿਫ਼ਤੀ ਦਾ ਘਰ ਸੀ, ਵਪਾਰ ਦਾ ਕੇਂਦਰ ਸੀ ਪਰ ਆਪਸੀ ਭਾਈਚਾਰਕ ਸਾਂਝ ਦੀ ਕਦਰ ਕਰਦਿਆ ਹਿੰਦੂ-ਸਿੱਖਾਂ ਦੇ ਦਿਲਾਂ ਨੂੰ ਠੇਸ ਨਾ ਪਹੁੰਚਾਉਣ ਦੀ ਭਾਵਨਾ ਨਾਲ ਕਿਸੇ ਮੁਸਲਮਾਨ ਨੇ ਏਥੇ ਬੁਚੜਖਾਨਾ ਨਾ ਖੋਲ੍ਹਿਆ।

ਡਿਪਟੀ ਕਮਿਸ਼ਨ, ਐਮ.ਸੀ. ਸਾਂਡਰਸ ਨੇ ਬੁਚੜਖਾਨਾ ਨਾ ਖੁਲ੍ਹਣਾ, ਸਰਕਾਰ ਦੀ ਨੀਤੀ ਦੇ ਵਿਰੁਧ ਜਾਤਾ। ਉਸਨੇ ਤੱਤਕਾਲ, ਰਾਏ ਤਖ਼ਤ ਮੱਲ ਅਤੇ ਹੋਰ ਪਤਵੰਤੇ ਹਿੰਦੂ ਸੱਦੇ। ਉਸ ਨੇ ਉਹਨਾਂ

ਕੋਲੋਂ, ਸ਼ਹਿਰੋਂ ਬਾਹਰ ਬੁਚੱੜਖਾਨਾ ਖੋਲ੍ਹਣ ਦੀ ਹਾਂ ਕਰਵਾ ਲਈ। ਹਾਂ ਕਾਹਦੀ ਸੀ, ਪਤਵੰਤੇ ਅਤੇ ਸਮਰਥ ਲੋਕਾਂ ਨੇ ਸਰਕਾਰ ਭਗਤੀ ਦਾ ਸਬੂਤ ਦੇ ਕੇ ਹਾਂ ਵਿੱਚ ਹਾਂ ਮਿਲਾਈ ਸੀ।

ਹੁਣ ਸਾਂਡਰਸ ਨੇ ਮੁਸਲਮਾਨਾਂ ਤੇ ਜ਼ੋਰ ਪਾ ਕੇ, ਲਾਹੌਰੀ ਗੇਟ ਦੇ ਬਾਹਰ ਵਾਰ, ਥਾਂ ਦੀ ਚੋਣ ਕਰਕੇ, ਸਰਕਾਰੀ ਸ਼ਰਤਾਂ ਅਧੀਨ, ਬੁੱਚੜਖਾਨਾ ਖੁਲ੍ਹਵਾ ਦਿੱਤਾ।

ਹੋਰ ਸ਼ਹਿਰਾਂ ਵਿੱਚ ਵੀ, ਬੁੱਚੜਖਾਨੇ ਖੁਲ੍ਹਣ ਬਾਰੇ ਖ਼ਬਰ ਫੈਲ ਗਈ। ਅਮਲੀ ਤੌਰ ਤਾਂ ਛੋਟੇ ਵੱਡੇ ਸ਼ਹਿਰਾਂ ਵਿੱਚ ਗਊ ਬਧ ਹੋਣ ਲੱਗਾ, ਗਊ-ਮਾਸ ਵਿਕਣ ਲੱਗਾ, ਨਤੀਜੇ ਦੇ ਤੌਰ ਤੇ ਆਪਸੀ ਸੰਬੰਧਾਂ ਵਿੱਚ ਫਿੱਕ ਪੈਣ ਲੱਗਾ; ਮੇਲ-ਮਿਲਾਪ ਦਾ ਰਾਹ ਬੰਦ ਹੋਣ ਲੱਗਾ।

ਅੰਮ੍ਰਿਤਸਰ ਵਿੱਚ ਹਿੰਦੂ ਅਤੇ ਮੁਸਲਮਾਨਾਂ ਦੀ ਵੱਸੋਂ ਲਗਭਗ ਅੱਧੋ-ਅੱਧ ਸੀ। ਸਿੱਖ ਤਾਂ ਆਟੇ ਵਿੱਚ ਲੂਣ ਬਰਾਬਰ ਹੀ ਸਨ। ਉਹਨਾਂ ਵਿੱਚੋਂ ਵੀ ਵਪਾਰੀ ਘੱਟ ਸਨ। ਹਾਂ, ਆਲੇ ਦੁਆਲੇ ਦੇ ਇਲਾਕੇ ਵਿੱਚੋਂ ਰੋਜ਼ੀ ਰੋਟੀ ਕਮਾਉਣ ਲਈ ਕੁਝ ਸਿੱਖ ਰਾਜ-ਮਿਸਤਰੀ, ਤਰਖਾਣ ਤੇ ਲੁਹਾਰ ਆ ਵੱਸੇ ਸਨ। ਕੁਝ ਕੁ ਅਰੋੜੇ ਹਟਵਾਣੀਏ ਸਨ। ਕੁਝ ਗੁਰਦੁਆਰਿਆਂ ਦੇ ਸੇਵਾਦਾਰ ਤੇ ਨਿਹੰਗ ਹੀ ਗੁਰੂ ਕੀ ਨਗਰੀ ਵਿੱਚ ਰਹਿ ਰਹੇ ਸਨ।

ਅੰਮ੍ਰਿਤਸਰ, ਗਊਕਸ਼ੀ ਦੀ ਖੁਲ੍ਹ ਮਿਲਣ ਨਾਲ, ਮੁਸਲਮਾਨਾਂ ਨੂੰ ਇਸ ਦੀ ਕਾਨੂੰਨੀ ਮਾਨਤਾ ਮਿਲ ਗਈ। ਉਹਨਾਂ ਗਊ ਘਾਤ ਆਪਣਾ ਹੱਕ ਸਮਝਿਆ। ਦਿਨਾਂ ਵਿੱਚ ਹੀ ਪੁਰਾਣੇ ਸੰਬੰਧ ਹਵਾ ਹੋਣ ਲੱਗੇ। ਉਹਨਾਂ ਦੇ ਘਰਾਂ ਵਿੱਚ ਗਊ ਦਾ ਮਾਸ ਰਿੱਝਣ, ਪੱਕਣ ਤੇ ਖਾਧਾ ਜਾਣ ਲੱਗਾ। ਉਸਦਾ ਮੁਸ਼ਕ ਵਾਤਾਵਰਨ ਪਲੀਤ ਕਰਨ ਲੱਗਾ। ਹਿੰਦੂ ਵੀ ਕਾਨੂੰਨ ਦੀ ਉਲੰਘਣਾ ਦੇ ਡਰ ਤੋਂ ਭਾਵੇਂ ਉਹਨਾਂ ਖਿਲਾਫ਼ ਕਹਿੰਦੇ ਕੁਝ ਨਾ, ਪਰ ਉਹਨਾਂ ਦੇ ਪਹਿਲਾਂ ਵਰਗੇ ਮੂੰਹ ਨਾ ਰਹੇ।

ਇਲਾਕੇ ਵਿੱਚ ਗਊਆਂ ਦੀ ਗਿਣਤੀ ਘਟਣ ਲੱਗੀ। ਇਸ ਨਾਲ ਦੁੱਧ ਘਿਉ ਅਤੇ ਉਹਨਾਂ ਤੋਂ ਬਣਨ ਵਾਲੇ ਹੋਰ ਪਦਾਰਥ ਵੀ ਪ੍ਰਭਾਵਤ ਹੋਏ। ਵੱਛਿਆਂ ਤੇ ਵਹਿੜਕਿਆਂ ਦੀ ਕਮੀ ਬਲਦ ਘਟਾਉਣ ਲੱਗੀ

ਜਿਸ ਨਾਲ ਕਿਸਾਨੀ ਉੱਤੇ ਵੀ ਪ੍ਰਤੀਕੂਲ ਅਸਰ ਪੈਣ ਲੱਗਾ।

ਅੰਮ੍ਰਿਤਸਰ, ਕੱਚੇ ਚਮੜੇ ਦੇ ਵਪਾਰ ਦਾ ਕੇਂਦਰ ਬਣਦਾ ਜਾ ਰਿਹਾ ਸੀ। ਇਸ ਵਪਾਰ ਦੇ ਹੋਰ ਪ੍ਰਸਾਰ ਲਈ ਲੰਡਨ ਦੀ ਵਪਾਰੀ ਕੰਪਨੀ ਦੇ ਏਜੰਟ ਲੰਡਨੋਂ ਆਏ। ਉਹਨਾਂ ਨੇ ਕਸਾਈਆਂ ਨੂੰ ਚੰਗੀਆਂ ਗਾਵਾਂ, ਵੱਛੀਆਂ, ਵੱਛਿਆਂ ਦੀਆਂ ਖੱਲਾਂ ਦਾ, ਚੰਗਾ ਮੁੱਲ ਦੇਣ ਦਾ ਲਾਲਚ ਦਿੱਤਾ। ਵਪਾਰੀਆਂ ਦੀ ਮੌਜ ਬਣ ਗਈ। ਉਹਨਾਂ ਨੇ ਕੰਪਨੀ ਦੇ ਏਜੰਟਾਂ ਨਾਲ ਗੰਢ-ਤੁਪ ਕਰ ਲਈ; ਕਸਾਈਆਂ ਕੋਲੋਂ ਹੋਰ ਉੱਤਮ ਨਸਲ ਦੇ, ਨਰੋਏ ਵੱਛੀਆਂ-ਵੱਛੇ, ਕਤਲ ਕਰਾਉਣੇ ਸ਼ੁਰੂ ਕੀਤੇ। ਉਹਨਾਂ ਦੀਆਂ ਖੱਲਾਂ ਵਿਦੇਸ਼ ਭੇਜ ਕੇ ਉਹ ਖੂਬ ਹੱਥ ਰੰਗਣ ਲੱਗੇ।

ਗਊ ਅਤੇ ਗਊ ਦੇ ਜਾਇਆਂ ਦੀ ਵਧ ਰਹੀ ਹੱਤਿਆ ਨੇ ਭੋਲੇ ਭਾਲੇ ਧਰਮੀ ਲੋਕਾਂ ਦੇ ਦਿਲ ਤੇ ਸੱਟ ਮਾਰੀ। ਪਰ ਉਹਨਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਫ਼ਰਿਆਦ ਕਿਸ ਅੱਗੇ ਕਰਨ। ਸਰਦੇ ਪੁੱਜਦੇ ਹਿੰਦੂ ਸਿੱਖ ਤਾ ਜਗੀਰਾਂ ਲੈ ਕੇ ਜ਼ਮੀਰਾਂ ਗਿਰਵੀ ਧਰੀ ਬੈਠੇ ਸਨ। ਉਹਨਾਂ ਨੂੰ ਕਿਸੇ ਦੀ ਧਾਰਮਿਕ ਭਾਵਨਾ ਦੀ ਕੀ ਕਦਰ। ਉਹਨਾਂ ਦਾ ਆਪਣਾ ਧਰਮ ਤਾਂ ਹਾਕਮ ਦੀ ਹਾਂ ਵਿੱਚ ਹਾਂ ਮਿਲਾ ਕੇ ਉਹਨਾਂ ਦੀ ਖ਼ੁਸ਼ਨੂਦੀ ਹਾਸਿਲ ਕਰਨਾ ਸੀ। ਉਹ, ਆਪਣੀਆਂ ਜਗੀਰਾਂ, ਸ਼ਾਹੂਕਾਰੇ ਅਤੇ ਵਪਾਰਾਂ ਦੀ ਸਲਾਮਤੀ ਲਈ ਆਪਣੇ, ਆਕਾ ਨੂੰ ਖ਼ੁਸ਼ ਰੱਖ ਰਹੇ ਸਨ।

ਕਹਿੰਦੇ ਕਹਾਉਂਦੇ ਧਾਰਮਿਕ ਆਗੂਆਂ ਦਾ ਧਰਮ ਜਨਸਧਾਰਨ ਦੀਆਂ ਭਾਵਨਾਵਾਂ ਨਾਲ ਖੇਡਣਾ ਸੀ। ਧਰਮ ਸਥਾਨਾਂ ਤੇ ਵੀ ਉਹਨਾਂ ਦਾ ਅਸਲੀ ਵਾਸਤਾ ਤਾਂ ਸ਼ਰਧਾਲੂਆਂ ਦੀ ਪੂਜਾ ਭੇਟਾ ਨਾਲ ਸੀ। ਸੋ ਮਹੰਤ ਵੀ ਚੁਪਚਾਪ ਐਸ਼ ਕਰ ਰਹੇ ਸਨ।

ਸਮੁਚੇ ਪੰਜਾਬ ਤੇ ਪੰਜਾਬੀਅਤ ਦੀ ਪੀੜ ਰੱਖਣ ਵਾਲੇ ਆਗੂ ਪਹਿਲਾਂ ਹੀ, ਅੰਗਰੇਜ਼ ਹਾਕਮਾਂ ਨੇ ਵਤਨੋਂ ਬੇਵਤਨ ਕਰ ਦਿੱਤੇ ਸਨ, ਜੇਲ੍ਹੀਂ ਡੱਕ ਦਿੱਤੇ ਸਨ। ਦਿਵਾਨ ਮੂਲ ਰਾਜ ਜਿਹੜਾ ਸਿੱਖ ਰਾਜ ਸਮੇਂ ਮੁਲਤਾਨ ਦਾ ਗਵਰਨਰ ਸੀ, 1850 ਈ: ਵਿੱਚ ਕੋਲ੍ਕਾਤਾ ਜੇਲ੍ਹ ਵਿੱਚ ਪ੍ਰਾਣ ਤਿਆਗ ਚੁੱਕਾ ਸੀ। ਰਾਜਾ ਸ਼ੇਰ ਸਿੰਘ ਅਟਾਰੀ ਵਾਲਾ, ਰਾਜਾ ਚਤਰ ਸਿੰਘ ਅਤੇ ਦਿਵਾਨ ਬੂਟਾ ਸਿੰਘ ਆਦਿ ਵੀ ਸੀਖਾਂ ਪਿੱਛੇ

ਜ਼ਿੰਦਗੀ ਦੀਆਂ ਘੜੀਆਂ ਗਿਣ ਰਹੇ ਸਨ। ਪੰਜਾਬ ਦਾ ਮਹਾਰਾਜਾ ਦਲੀਪ ਸਿੰਘ, ਆਪਣੀ ਜਨਮ ਭੋਂਇ ਹੀ ਨਹੀਂ, ਆਪਣੇ ਧਰਮ ਤੇ ਸਭਿਆਚਾਰ ਤੋਂ ਵੀ ਦੂਰ ਜਾ ਚੁੱਕਾ ਸੀ। 18 ਮਾਰਚ 1853 ਨੂੰ ਉਸਨੂੰ ਇਸਾਈ ਬਣਾਇਆ ਜਾ ਚੁੱਕਾ ਸੀ। 19 ਅਪ੍ਰੈਲ 1854 ਨੂੰ ਉਹ ਇੰਗਲੈਂਡ ਜਾ ਕੇ ਐਲਵਰਡ ਰਹਿਣ ਲੱਗਾ ਸੀ। ਭਾਈ ਮਹਾਰਾਜ ਸਿੰਘ ਨੂੰ ਵੀ ਸਰਕਾਰ ਨੇ ਬਾਗ਼ੀ ਕਰਾਰ ਦੇ ਦਿੱਤਾ ਸੀ। ਗਊ ਹੱਤਿਆ ਖਿਲਾਫ਼ ਹਾਅ ਦਾ ਨਾਅਰਾ ਕੌਣ ਮਾਰਦਾ?

ਸਰਕਾਰ ਨੂੰ ਭਾਵੇਂ ਕੋਈ ਕੁਝ ਨਹੀਂ ਸੀ ਕਹਿ ਰਿਹਾ। ਪਰ ਆਪਸੀ ਲੜਾਈ ਝਗੜੇ ਸ਼ੁਰੂ ਹੋ ਗਏ ਸਨ। ਬੋਲ-ਬੁਲਾਰਾ ਹੀ ਨਹੀਂ ਸੀ ਹੋਇਆ ਲੋਕ ਆਪਸ ਵਿੱਚ ਹੱਥੋ-ਪਾਈ ਵੀ ਹੋ ਰਹੇ ਸਨ। ਬਰਤਾਨਵੀਆਂ ਦਾ ਬੀਜਿਆ ਫੁਟ ਦਾ ਬੀਜ, ਗਊ ਦੀ ਰੱਤ ਨਾਲ ਸਿੰਜ ਕੇ ਜ਼ਹਿਰੀਲੇ ਬੂਟੇ ਬਣ ਚੁੱਕਾ ਸੀ। ਹਿੰਦੂ ਮੁਸਲਮ ਫ਼ਸਾਦਾਂ ਦੇ ਮੁਕੱਦਮੇ ਕੋਰਟਾਂ ਕਚਹਿਰੀਆਂ ਵਿੱਚ ਜਾ ਚੁੱਕੇ ਸਨ। ਮਿਸਾਲ ਵਜੋਂ ਕੁਝ ਮੁਕੱਦਮੇ ਇੰਜ ਸਨ:

1. 20 ਮਈ 1849 ਨੂੰ ਡਿਪਟੀ ਕਮਿਸ਼ਨਰ ਦੇ ਸਾਹਮਣੇ ਪੇਸ਼ ਹੋਇਆ ਮੁਕੱਦਮਾ।
2. 7 ਮਈ 1859 ਨੂੰ, ਮੇਜਰ ਮਰਸਰ ਦੀ ਕਚਹਿਰੀ, ਉਸ ਰੰਗੇ ਹੱਥੀਂ ਫੜੇ ਗਏ ਮੁਲਜ਼ਮ ਨੂੰ ਪੇਸ਼ ਕੀਤਾ ਗਿਆ ਜਿਹੜਾ ਹਿੰਦੂ ਬਹੁ ਗਿਣਤੀ ਵਾਲੀਆਂ ਗਲੀਆਂ ਵਿੱਚ, ਹੋਕਾ ਦੇ ਕੇ, ਗਊ-ਮਾਸ ਵੇਚ ਰਿਹਾ ਸੀ।
3. 28 ਮਈ 1863 ਈ: ਨੂੰ ਮੇਜਰ ਮਰਸਰ ਦੀ ਕਚਹਿਰੀ, ਉਸ ਰੰਗੇ ਹਥੀਂ ਫੜੇ ਗਏ ਮੁਲਜ਼ਮ ਨੂੰ ਪੇਸ਼ ਕੀਤਾ ਗਿਆ ਜਿਹੜਾ ਹਿੰਦੂ ਬਹੁ ਗਿਣਤੀ ਵਾਲੀਆਂ ਗਲੀਆਂ ਵਿੱਚ ਹੋਕਾ ਦੇ ਕੇ ਗਊ-ਮਾਸ ਵੇਚ ਰਿਹਾ ਸੀ।
4. ਨਵੰਬਰ 1864 ਈ: ਵਿੱਚ ਡੀ. ਮੈਕਨਬ ਦੀ ਕਚਹਿਰੀ ਵਿੱਚ ਵੀ ਮੁਕੱਦਮੇ ਹੋਣ ਦਾ ਪਤਾ ਲੱਗਦਾ ਹੈ।

ਇੱਕ ਕੇਸ ਮਈ, 1853 ਵਿੱਚ ਵੀ ਹੋਇਆ। ਉਸਦੇ ਮੁਲਜ਼ਮ

ਉਤੇ ਕੇਸ ਸੀ ਕਿ ਉਹ ਹਿੰਦੂ ਬਹੁ ਗਿਣਤੀ ਵਾਲੀਆਂ ਗਲੀਆਂ ਵਿੱਚ ਫਿਰ ਤੁਰ ਕੇ ਗਊ-ਮਾਸ ਵੇਚਦਾ ਰਿਹਾ ਸੀ। ਕੇਸ ਦੋ ਆਨਰੇਰੀ ਮਜਿਸਟ੍ਰੇਟਾਂ ਨੂੰ ਹੀ ਸੌਂਪ ਦਿੱਤਾ ਗਿਆ। ਉਹਨਾਂ ਵਿਚੋਂ ਇੱਕ ਹਿੰਦੂ ਸੀ ਦੂਸਰਾ ਮੁਸਲਮਾਨ। ਉਹਨਾਂ ਨੇ ਇੱਕ ਮੱਤ ਹੋ ਕੇ ਗਵਾਹੀਆਂ ਦੇ ਅਧਾਰ ਤੇ ਉਸ ਨੂੰ ਗੁਨਾਹਗਾਰ ਸਾਬਤ ਕੀਤਾ। ਉਸ ਨੂੰ ਤਿੰਨ ਮਹੀਨੇ ਦੀ ਕੈਦ ਦੀ ਸਜ਼ਾ ਦਿੱਤੀ ਗਈ ਅਤੇ 50 ਰੁਪਏ ਜੁਰਮਾਨਾ ਕੀਤਾ ਗਿਆ। ਉਸ ਨੇ ਅਪੀਲ ਕੀਤੀ, ਜੁਡੀਸ਼ਲ ਕਮਿਸ਼ਨਰ ਨੇ ਗ਼ੌਰ ਕੀਤਾ। ਉਸ ਨੇ ਇਹ ਕਹਿੰਦਿਆਂ ਹੋਇਆਂ ਕਿ ਸਰਕਾਰੀ ਰਿਕਾਰਡ ਵਿੱਚ ਫਿਰ ਤੁਰ ਕੇ ਮਾਸ ਵੇਚਣ ਵਿਰੁਧ, ਕੋਈ ਆਦੇਸ਼ ਨਹੀਂ ਹਨ ਉਸ ਨੂੰ ਬਰੀ ਕਰ ਦਿੱਤਾ। ਕਸਾਈਆਂ ਦੀ ਚੜ੍ਹ ਮੱਚ ਗਈ। ਗਊ-ਮਾਸ ਸ਼ਰੇਆਮ ਗਲੀਆਂ ਵਿੱਚ ਵਿਕਣ ਲਈ ਆਉਣ ਲੱਗਾ। ਕੋਰਟ ਕਚਹਿਰੀ ਵਿੱਚ ਕੋਈ ਘੱਟ ਹੀ ਜਾਂਦਾ ਸੀ-ਏਸੇ ਕਰਕੇ ਤਾਂ ਬਹੁਤ ਘੱਟ ਕੇਸ ਦਰਜ ਹੋਏ -ਕਿਉਂਕਿ ਫੈਸਲੇ ਸਭ ਨੂੰ ਲਗਭਗ ਪਤਾ ਹੀ ਸਨ।

ਮੁਸਲਮਾਨ ਤਿਉਹਾਰਾਂ ਤੇ ਹੀ ਨਹੀਂ, ਸਗੋਂ ਹੋਲੀ, ਵਸਾਖੀ, ਦਿਵਾਲੀ ਉਤੇ ਵੀ ਆਮ ਨਾਲੋਂ ਵਧ ਗਊ ਘਾਤ ਕੀਤਾ ਜਾਂਦਾ। ਵਧਦੀ ਵਿਕਰੀ ਤੋਂ ਅੰਮ੍ਰਿਤਸਰ ਦੀ ਨਗਰ ਪਾਲਿਕਾ ਨੇ ਵੀ ਫ਼ਾਇਦਾ ਉਠਾਉਣਾ ਸ਼ੁਰੂ ਕੀਤਾ। ਉਸ ਨੇ 1869 ਈ: ਵਿੱਚ, ਡੰਗਰ ਦੇ ਹਰ ਕੱਟੇ ਹੋਏ ਸਿਰ ਉੱਤੇ, ਅਠ ਆਨੇ ਟੈਕਸ ਲਾ ਦਿੱਤਾ। ਇਸ ਨਾਲ, ਉਸ ਦੀ ਆਮਦਨ ਵੀ ਵਧ ਗਈ।

ਅੰਮ੍ਰਿਤਸਰ ਦੇ ਬਦਲਦੇ ਵਾਤਾਵਰਨ ਨੂੰ, ਐਮ.ਐਮ. ਆਹਲੂਵਾਲੀਆ ਨੇ ਇਹਨਾਂ ਸ਼ਬਦਾਂ ਵਿੱਚ ਪੇਸ਼ ਕੀਤਾ ਹੈ:

"ਭੋਲੇ ਭਾਲੇ, ਅਨਪੜ੍ਹ ਅਤੇ ਧਾਰਮਿਕ ਸੋਚ ਵਾਲੇ ਪੰਜਾਬ ਦੇ ਲੋਕਾਂ ਨੇ ਪਵਿੱਤਰ ਨਗਰ, ਅੰਮ੍ਰਿਤਸਰ, ਵਿੱਚ ਭੱਦੇਪਨ ਅਤੇ ਨੁਕਸਾਨ ਦੀ ਇਕ ਤਸਵੀਰ ਵੇਖੀ ਜੋ ਕਿ ਲਾਹੌਰ ਵਿੱਚ ਮਹਾਰਾਜ ਰਣਜੀਤ ਸਿੰਘ ਅਤੇ ਉਸ ਦੇ ਉੱਤਰਾਧਿਕਾਰੀਆਂ ਦੇ ਰਾਜ ਸਮੇਂ ਦੇ ਦਿਨਾਂ ਨਾਲੋ ਬਿਲਕੁਲ ਵੱਖਰੀ ਸੀ।" -*ਕੂਕਾਜ਼*

ਅੰਮ੍ਰਿਤਸਰ ਦੋ ਬੁੱਚੜਖਾਨੇ ਸਨ। ਇਕ ਛਾਉਣੀ ਦੇ ਇਲਾਕੇ ਵਿਚ ਅਤੇ ਦੂਸਰਾ ਲਾਹੌਰੀ ਗੇਟ ਦੇ ਬਾਹਰ।

1871 ਈ: ਵਿੱਚ ਆਪਸੀ ਤਨਾਅ ਹੋਰ ਵਧ ਗਿਆ। ਕਾਰਨ ਇੱਕ ਬੁੱਚੜਖਾਨਾ ਘੰਟਾ ਘਰ ਵਾਲੀ ਥਾਂ ਉੱਤੇ ਸ਼ਹਿਰ ਵਿਚ ਵੀ ਖੋਲ੍ਹ ਦਿੱਤਾ ਗਿਆ। ਇਸ ਗੱਲ ਦੀ ਵੀ ਕਿਸੇ ਪਰਵਾਹ ਨਾ ਕੀਤੀ ਕਿ ਇਸ ਦੀ ਚੜ੍ਹਦੇ ਪਾਸੇ ਦੀ ਬਾਹੀ ਹਰਿਮੰਦਰ ਸਾਹਿਬ ਦੀ ਕੰਧ ਨਾਲ ਸਾਂਝੀ ਸੀ। ਇਸ ਬੁਚੜਖਾਨੇ ਨੇ ਸ਼ਰਧਾਵਾਨਾਂ ਦੀ ਚਿੰਤਾ ਵਧਾ ਦਿਤੀ ਪਰ ਮੁਸਲਮਾਨਾਂ ਦੀ ਚੜ੍ਹ ਮਚ ਗਈ। ਇਕ ਸਿੰਘ ਰਾਜਾ ਸਿੰਘ ਤਰਾਂਡੀ ਨੇ ਕਿਵੇਂ ਇਸ ਦੇ ਖਿਲਾਫ ਥਾਂ ਪਰ ਥਾਂ ਤੋਂ ਮਦਦ ਮੰਗੀ ਬਾਰੇ ਸੰਤ ਸੰਤੋਖ ਸਿੰਘ ਬਾਹੋਵਾਲ ਨੇ ਲਿਖਿਆ ਹੈ,

"ਅੰਮ੍ਰਿਤਸਰ ਦੇ ਤੁਰਕਾਂ ਨੇ ਅਰਜੀ ਦਿਤੀ ਕਿ ਠੇਕਾ ਅਸੀਂ ਜ਼ਿਆਦਾ ਭਰ ਦੇਵਾਂਗੇ, ਬੁੱਚੜਖਾਨਾ ਸ਼ਹਿਰ ਮੇਂ ਲੱਗੇ। ਨਿਹੰਗਾਂ, ਪੁਜਾਰੀਆਂ ਤੇ ਹੋਰ ਜੋ ਹਿੰਦੂ ਹੈਂ ਸਭ ਕੋ ਫਿਕਰ ਹੋਇਆ ਕਿ ਸਰਬ ਕਾ ਧਾਮ ਹੈ ਹਿੰਦੂਆਂ ਕਾ ਅਰ ਖ਼ਾਲਸੇ ਕਾ। ਜੇਕਰ ਬੁੱਚੜਖਾਨਾ ਸ਼ਹਿਰ ਵਿੱਚ ਲਗ ਗਿਆ ਤਾਂ ਬੜਾ ਭਾਰੀ ਪਾਪ ਹੋਊ। ਸੰਕਰ ਬਰਨ ਹੋ ਜਾਵੇਗੀ। ਗਊ ਬੱਧ ਕਾ ਪਾਪ ਵੱਡਾ ਹੈ ਕਿਉਂਕਿ ਗਊ ਮੈ ਗੁਣ ਵੱਡੇ ਹੈਂ। ਸੋ ਗਊ ਕੀ ਰੱਛਿਆ ਕੇ ਵਾਸਤੇ ਖ਼ਾਲਸੇ ਮੈ ਗੱਲਾਂ ਹੋ ਰਹੀਆਂ ਹੈਂ ਜੇਕਰ ਅੰਮ੍ਰਿਤਸਰ ਕੇ ਬੀਚ ਬੁੱਚੜਖਾਨਾ ਲਗਾ ਤਾਂ ਬੜਾ ਭਾਰੀ ਪਾਪ ਹੈ। ਸਰਬ ਖ਼ਾਲਸੇ ਕਾ ਗੁਰਦੁਆਰਾ ਹੈ। ਬਾਰ੍ਹਵਾਂ ਗੁਰੂ ਭੀ ਪ੍ਰਗਟ ਹੋਇਆ ਹੈ, ਸੰਤ ਖਾਲਸਾ ਭੀ ਹੋਇਆ ਹੈ। ਦਸਵੇਂ ਪਾਤਸ਼ਾਹ ਕਾ ਬਚਨ ਹੋਇਆ ਹੈ 'ਗਊਅਨ ਰੱਛ ਕਰੇਂਗੇ ਭਾਰੀ' ਸੋ ਸਮਾ ਹੁਣ ਆਇਆ ਹੈ।

ਰਾਜਾ ਸਿੰਘ ਤਰਾਂਡੀ ਦਾ ਤਿਸਨੇ ਪਹਿਲੇ ਅੰਮ੍ਰਿਤਸਰ ਵਾਲੇ ਹਿੰਦੂਆਂ ਨੂੰ ਕਹਿਆ ਕਿ ਸ਼ਹਿਰ ਕੇ ਬੀਚ ਬੁੱਚੜਖਾਨਾ ਲਗਦਾ ਹੈ। ਤੁਸੀਂ ਮਦਦ ਦਿਓ ਜੋ ਬੱਚੜਾਂ ਨੂੰ ਵੱਢੀਏ। ਮੁੱਕਰ ਗਏ, ਜੀ ਸਾਨੂੰ ਕੋਈ ਨਹੀਂ ਫੁਰਦੀ ਹੈ। ਤੁਸੀਂ ਜਿਵੇਂ ਮਰਜੀ ਹੈ ਤਿਵੇਂ ਕਰੋ। ਫੇਰ ਹਿੰਦੂਆਂ ਨੇ ਰਲ਼ ਮਿਲ ਕੇ ਅੰਗਰੇਜ਼ਾਂ ਦੇ ਅਰਜ਼ੀ ਪਾਈ ਕਿ ਬੁੱਚੜਖਾਨਾ

ਸ਼ਹਿਰ ਕੇ ਬੀਚ ਨਾ ਲੱਗੇ। ਜੇ ਸ਼ਹਿਰ ਵਿਚ ਲਗਾ ਤਾਂ ਫਸਾਦ ਹੋਵੇ ਗਾ। ਸਰਬ ਹਿੰਦੂਆਂ ਕਾ ਅਸਥਾਨ ਹੈ। ਰਾਜਾ ਸਿੰਘ ਫੇਰ ਰਾਜਿਆਂ ਕੋਲ ਗਿਆ। ਕਿਹਾ ਕਿ ਗੁਰਦੁਆਰੇ ਕੋਲ ਬੁੱਚੜਖਾਨਾ ਲਾਵਣ ਲੱਗੇ ਹੈਂ। ਸ਼ਹਿਰ ਮੇਂ ਗਊ ਬੱਧ ਹੋਣ ਲੱਗਾ ਹੈ। ਤੁਸੀਂ ਕਹੋ ਜੋ ਬੁੱਚੜਖਾਨਾ ਨਾ ਲਗੇ ਅੰਮ੍ਰਿਤਸਰ ਜੀ ਮੈ। ਸਰਬ ਰਾਜਾ ਪਰਜਾ ਕਾ ਗੁਰਦੁਆਰਾ ਹੈ। ਰਾਜਿਆਂ ਨੇ ਕਹਾ ਕਿ ਅਸੀਂ ਅੰਗਰੇਜ਼ ਕੇ ਰਾਜ ਮੈ ਕੁਝ ਨਹੀਂ ਕਹਿ ਸਕਦੇ ਹੈ ਕਿਉਂਕਿ ਅਹਿਦਨਾਮਾ ਲਿਖ ਕੇ ਦਿਤਾ ਹੋਇਆ ਹੈ ਕੁਝ ਕਰਨ ਉਹ ਸਾਡਾ ਦਖਲ ਨਹੀਂ ਹੈ। ਪਟਿਆਲਾ, ਨਾਭਾ, ਸੰਗਰੂਰ, ਫਰੀਦਕੋਟ, ਕਪੂਰਥਲਾ ਸਾਰਿਆਂ ਕੋਲ ਗਏ। ਸਾਰਿਆਂ ਰਾਜਿਆਂ ਏਹੋ ਉਤਰ ਦਿਤਾ, ਫੇਰ ਪੁਜਾਰੀਆਂ ਨੂੰ ਪੁਛਿਆ ਕਿ ਤੁਸੀਂ ਧਰਮ ਹੇਤ ਮਦਦ ਦਿਓ ਜੋ ਬੁੱਚੜਖਾਨਾ ਨਾ ਲੱਗੇ ਅੰਮ੍ਰਿਤਸਰ ਜੀ ਮੈ। ਪੁਜਾਰੀਆਂ ਨੇ ਭੀ ਜਵਾਬ ਦੇ ਦਿਤਾ ਕਿ ਸਾਨੂੰ ਭੀ ਕੁਝ ਨਹੀਂ ਫੁਰਦੀ ਹੈ। ਨਿਹੰਗਾਂ ਕੋਲ ਵੀ ਗਏ। ਜਾਇਕੇ ਬੋਲਾ ਕੀਤਾ ਤੁਸੀਂ ਕੋਈ ਮਦਦ ਦਿਓ ਜੋ ਸ਼ਹਿਰ ਮੈ ਬੁਚੜਖਾਨਾ ਨਾ ਲਗੇ। ਕਿਹਾ ਸਾਡੀ ਕੋਈ ਭੀ ਰੈ ਨਹੀਂ ਹੈ। ਅਸੀਂ ਕੁਝ ਨਹੀਂ ਕਰ ਸਕਦੇ ਹੈਂ। ਫੇਰ ਨਿਰਮਲਿਆਂ ਨੂੰ ਜਾਇਕੇ ਪੁਛਿਆ ਕਿ ਧਰਮ ਹੇਤ ਤੁਸੀਂ ਮਦਦ ਦਿਓ ਜੋ ਸ਼ਹਿਰ ਮੈ ਬੁਚੜਖਾਨਾ ਨਾ ਲਗੇ। ਨਿਰਮਲਿਆਂ ਨੇ ਕਿਹਾ ਕਿ ਗਊ ਮਾਰਨ ਵਾਲਾ ਤੇ ਗਊ ਰਖਣ ਵਾਲਾ ਸਾਨੂੰ ਇਕੋ ਜੇਹੇ ਈ ਭਾਸਦੇ ਹੈਂ।

ਏਕ ਦਿਨ ਨਿਹੰਗ ਕਹੀਆਂ ਲਜਾਇ ਕੇ ਬੁੱਚੜਾਂ ਦੇ ਘਰ ਕਹੀਆਂ ਨਾਲ ਢਾਵਣ ਲਗੇ। ਪੁਲਿਸ ਨੇ ਫੜ ਕੇ ਹਵਾਲਾਤ ਜਾਇ ਦਿਤੇ। ਦੋ ਦੋ ਮਹੀਨੇ ਹਵਾਲਾਤ ਮੈ ਰਖੇ। ਫੇਰ ਜਮਾਨਤਾਂ ਲੈ ਕੇ ਛੱਡੇ।

ਅੱਠਾਂ ਦਿਨਾਂ ਪਾਛੇ ਦਰਬਾਰ ਕੇ ਬੀਚ ਏਕ ਤੁਰਕ ਨੇ ਹੱਡੀ ਲਿਆਇ ਧਰੀ। ਪੁਜਾਰੀ ਨੇ ਸਮਝਿਆ ਕਿ ਚਾਂਦੀ ਦੀ ਡਲੀ ਹੈ। ਝੱਟ ਫੜੀ ਹੱਥ ਮੈ, ਦੇਖੇ ਤਾਂ ਹੱਡੀ ਹੈ। ਜਿਸਨੇ ਧਰੀ ਉਸਨੂੰ ਕੁੱਟਣ ਲਗੇ। ਕੁਟਦੇ ਕੁਤਵਾਲੀ ਨੂੰ ਲੈ ਗਏ। ਏਕ ਤੁਰਕ ਨੇ ਕਹਾ ਕਿ ਏਨੂੰ ਕਾਨੂੰ ਮਾਰਦੇ ਹੋ। ਗਿਆਨੀਆਂ ਵਾਲੇ ਖੂਹ ਮੈ ਕਰੰਗ ਪਿਆ ਹੈ ਗਊ ਦਾ। ਓਸ਼ ਕੋ ਭੀ ਫੜ ਲਿਆ। ਗਿਆਨੀਆਂ ਦੇ ਖੂਹ ਵਿਚੋਂ ਹਡ ਕਢਿਆ। ਤੀਨ ਤੀਨ ਬਰਸ ਕੀ ਕੈਦ ਕੀਤੀ ਦੋਹਾਂ ਕੋ।

ਅਠਵੇਂ ਦਿਨ ਕਸ਼ਮੀਰੀਆਂ ਨੇ ਮਿਲਕੇ ਸਲਾਹ ਕੀਤੀ ਜੋ ਹਿੰਦੂ ਤਾਂ ਜਿਤ ਗਏ ਹੈਨ। ਪੰਜਾਹ ਕੁ ਤੁਰਕ ਮਿਲ ਕੇ ਹਲਵਾਈ ਦੀ ਹੱਟੀ ਪਰ ਆਏ ਬੈਠੇ। ਤੁਰਕ ਉਸਨੂੰ ਕਹਿਣ ਲਗੇ ਕਿ ਹਲਵਾ ਦਿਓ। ਦੇ ਦੀਆ। ਹੋਰ ਮੰਗਿਆ ਹੋਰ ਦੇ ਦੀਆ। ਫੇਰ ਮੰਗਿਆ ਫੇਰ ਦੀਆ। ਜਾਂ ਚੌਥੀ ਫੇਰੀ ਮੰਗਿਆ ਤਾਂ ਹਲਵਾਈ ਨੇ ਕਹਿਆ ਕਿ ਤੁਸੀਂ ਮੁਲ ਲੈਣ ਆਏ ਹੋ ਕਿ ਐਵੇਂ ਮੰਗਣ ਆਏ ਹੋ। ਤੁਰਕਾਂ ਨੇ ਖੂਬਚੇ ਕੇ ਬੀਚ ਸੁਟਿਆ ਹਲਵਾ ਜੂਠਾ। ਲੜਾਈ ਮਚ ਪਈ। ਮੁਸਲਮਾਨਾਂ ਨੂੰ ਖਤਰੀਆਂ ਨੇ ਬਹੁਤ ਮਾਰਿਆ। ਏਕ ਹੌਲਦਾਰ ਛੁਡਾਵਣ ਲੱਗੇ ਕੀ ਅੱਖ ਕਾਣੀ ਹੋ ਗਈ। ਉਸ ਵਕਤ ਏਹ ਭਾਸਦੀ ਸੀ ਕਿ ਸ਼ਹਿਰ ਵਿਗੜ ਜਾਵੇਗਾ। ਦੁਹਾਂ ਧਿਰਾਂ ਕੀ ਅਰਜ਼ੀ ਪਈ। ਕੁਝ ਤਾਂ ਵੱਡੇ ਵੱਡੇ ਕੈਦ ਕੀਤੇ, ਕਈਆਂ ਨੂੰ ਜੁਰਮਾਨਾ ਕਰਕੇ ਛੱਡ ਦਿਤਾ।

ਫ਼ਰੰਗੀ ਨੇ ਕਹਾ ਕਿ ਬੁੱਚੜਖਾਨਾ ਯਹਾਂ ਹੀ ਰਹੇਗਾ। ਯੇ ਨਹੀਂ ਹਟੇਗਾ। ਘੰਟੇ ਘਰ ਦੇ ਚੜ੍ਹਦੇ ਪਾਸੇ ਬੁੱਚੜਖਾਨਾ ਬਣਿਆ ਸੀ ਪਰਕਰਮਾ ਦੇ ਨਾਲ। ਨਿਹੰਗਾਂ ਨੇ ਸਲਾਹ ਕੀਤੀ ਮਰਨਾ ਇਕ ਵਾਰੀ ਹੈ, ਚਲੋ ਮਰਾਂ ਮਾਰਾਂਗੇ। ਸ਼ਹਿਰ ਮੇਂ ਨਹੀਂ ਵਿਕਣ ਦੇਣਾ ਹੈ ਮਾਸ। ਜਾਂ ਨਿਹੰਗ ਅਰਦਾਸਾ ਕਰਕੇ ਚੜ੍ਹੇ ਤਾਂ ਤਤਕਾਲ ਫ਼ਰੰਗੀ ਉਨ ਕੋ ਕੁਤਵਾਲੀ ਲੈ ਗਏ। ਬੰਦ ਕਰਕੇ ਕਹਾ ਕਿ ਹੁਣ ਕਰੋ ਦੰਗਾ ਕਿਵੇਂ ਕਰਦੇ ਹੋ ?

ਰਾਜਾ ਸਿੰਘ ਸ੍ਰੀ ਅੰਮ੍ਰਿਤਸਰ ਜੀ ਸੇ ਆਇਆ। ਅਰਜ਼ ਕੀਤੀ ਸਤਿਗੁਰੂ ਜੀ ਦੇ ਹਜ਼ੂਰ ਜੀ ਖਤਰੀ ਬ੍ਰਾਹਮਣ ਤੁਹਾਡੇ ਵੱਲ ਦੇਖਦੇ ਹੈਂ। ਬੁੱਚੜਖਾਨੇ ਸਭ ਸ਼ਹਿਰਾਂ ਮੇਂ ਲਗਾਇ ਲਏ ਹੈਂ ਤੁਰਕਾਂ ਨੇ ਫ਼ਰੰਗੀਆਂ ਨਾਲ ਮਿਲਕੇ। ਅਗੇ ਬਾਹਰ ਹੋਇਕੇ ਬਾਹਰ ਹੀ ਬੇਚਦੇ ਸੇ ਮਾਸ ਹੁਣ ਵਿਚ ਸ਼ਹਿਰ ਮੇਂ ਬੇਚੀ ਜਾਂਦੇ ਹੈਂ। ਪਹਿਲੇ ਗਊਆਂ ਕੇ ਮਥੇ ਵਿਚ ਗੋਲੀ ਮਾਰਦੇ ਹੈਂ। ਗਊ ਡਿਗ ਪੈਂਦੀ ਹੈ ਤਾਂ ਛੁਰੀ ਪਕੜ ਕਰ ਗਰਦਨ ਵਿਚ ਫੇਰਦੇ ਹੈਂ। ਸੁਣ ਕੇ ਇਹ ਤਰਾਸ ਝੱਲਿਆ ਨਹੀਂ ਜਾਂਦਾ ਹੈ। ਪੰਜਾਬ ਧਰਤੀ ਮੈ ਬੜਾ ਭਾਰਾ ਪਾਪ ਹੋਣੇਂ ਲਗਾ ਹੈ। ਏਹ ਕਦ ਹਟੂਗਾ। ਦੋਨੋਂ ਹੱਥ ਮੇਲਕੇ ਦੀਨ ਦਿਆਲ ਜੀ ਬਚਨ ਕੀਤਾ ਜਦ ਪ੍ਰਿਥੀ ਪਰ ਲੋਹੇ ਕੇ ਪਟ ਭਿੜਨਗੇ ਤਦ ਹਟੇਗਾ ਇਹ ਤਰਾਸ। ਸਮੇ ਸਮੇ ਨਾਲ ਸਭ ਕੁਛ ਹੋ ਜਾਵੇਗਾ। *–ਸਤਿਗੁਰੂ ਬਿਲਾਸ*

ਇਹ ਬੁੱਚੜਖਾਨਾ ਖੁਲ੍ਹਣ ਨਾਲ ਦਰਬਾਰ ਸਾਹਿਬ ਦੀ ਪਵਿੱਤਰਤਾ ਵੀ ਭੰਗ ਹੋਣ ਲੱਗੀ। ਕਾਂ ਇੱਲਾਂ ਅਤੇ ਹੋਰ ਮਾਸਾਹਾਰੀ ਪੰਛੀ ਉਡਦੇ, ਉਹਨਾਂ ਦੀ ਚੁੰਝਾਂ ਜਾਂ ਪੰਜਿਆਂ ਵਿੱਚ ਮਾਸ ਦੇ ਛਿਛਰੇ, ਬੋਟੀਆਂ ਜਾਂ ਹੱਡੀਆਂ ਹੁੰਦੀਆਂ। ਉਹ ਜਦੋਂ ਦਰਬਾਰ ਸਾਹਿਬ ਉੱਤੋਂ ਉਡਦੇ ਤਾਂ ਉਹ ਪਰਕਰਮਾ ਜਾਂ ਸਰੋਵਰ ਵਿੱਚ ਡਿੱਗਦੀਆਂ। ਕਈ ਵਾਰ ਤਾਂ ਕਲਸਾਂ ਤੇ ਬਹਿ ਕੇ ਨੋਚਦਿਆਂ ਨੂੰ ਮੱਥਾ ਟੇਕਣ ਆਏ ਸਿੱਖ ਉਡਾਉਂਦੇ। ਉਹਨਾਂ ਦਾ ਆਪਣਾ ਚਿੱਤ ਵੀ ਬੜਾ ਔਖਾ ਹੁੰਦਾ। ਪਰ ਕਿਹੜਾ ਸੂਰਮਾ ਨਿਤਰਦਾ ਤੇ ਗਊ ਦੀ ਰੱਖਿਆ ਜਾਂ ਗੁਰਧਾਮਾਂ ਦੀ ਪਵਿੱਤਰਤਾ ਦਾ ਬੀੜਾ ਉਠਾਉਂਦਾ ਮਹੰਤਾਂ, ਪੁਜਾਰੀਆਂ ਦੀ ਤਾਂ ਪੂਜਾ ਦੇ ਧਾਨ ਨੇ ਬੁਧੀ ਹੀ ਮਲੀਨ ਕਰ ਛੱਡੀ ਸੀ। ਸ੍ਰ. ਨਾਹਰ ਸਿੰਘ ਦੇ ਸ਼ਬਦਾਂ ਵਿੱਚ,

"ਸ਼ਹਿਰ ਦੇ ਸਿੱਖਾਂ ਦੇ ਆਗੂ ਭਾਈ ਪਰਦੁਮਨ ਸਿੰਘ ਜੀ ਗਿਆਨੀ ਸਨ ਜੋ ਦਰਬਾਰ ਸਾਹਿਬ ਵਿੱਚ, ਗੁਰੂ ਗ੍ਰੰਥ ਸਾਹਿਬ ਦੀ ਤਾਬਿਆ, ਸ਼ਰਾਬ ਪੀ ਕੇ ਕਥਾ ਕਰਦੇ ਸਨ। ਬਾਕੀ ਸਭ ਪੇਟ ਪਾਲੂ ਪੁਜਾਰੀ ਗ੍ਰੰਥੀ, ਅਰਦਾਸੀਏ, ਸਰਕਾਰੀ ਜਗੀਰਦਾਰ ਤੇ ਤਨਖਾਹਾਂ ਪੱਤੀਆਂ ਲੈਣ ਵਾਲੇ ਨੌਕਰ ਸਨ। ਸ਼ਹਿਰ ਵਿੱਚ ਸਿੱਖਾਂ ਦੀ ਅਬਾਦੀ ਬਹੁਤ ਥੋੜ੍ਹੀ ਸੀ, ਉਹ ਵੀ ਅਰੋੜਿਆਂ ਦੀ ਜੋ ਦੁਕਾਨਦਾਰੀ ਕਰਕੇ ਪੇਟ ਪਾਲਦੇ ਸਨ। ਬਾਬਾ ਫੂਲਾ ਸਿੰਘ ਦੇ ਬੁਰਜ ਵਾਲੇ ਪੰਜ ਸੱਤ ਨਿਹੰਗ ਸੁਖ-ਨਿਧਾਨ ਦੀਆਂ ਦੇਗਾਂ ਵਿੱਚ ਮਸਤ, ਲਹਿੰਦੀ ਚੜ੍ਹਦੀ ਤੋਂ ਬੇਪਰਵਾਹ ਸਨ। ਕਦੀ ਕੋਈ ਨਿਹੰਗ ਇਕੜੇ ਦੁਕੜੇ ਮੁਸਲਮਾਨਾਂ ਨੂੰ ਤੁਰਕੜੇ ਕਹਿ ਕੇ ਬੋਲ ਬੁਲਾਰਾ ਤੇ ਬਕਾਰਾ ਕਰ ਜਾਂਦਾ ਸੀ। ਪਰ ਮੁਸਲਮਾਨ ਬੁੱਚੜਾਂ ਦੀਆਂ ਵਧੀਕੀਆਂ ਤੋਂ ਛੁਟਕਾਰਾ ਪਾਵਣ ਲਈ ਕਾਰਾ ਕਰਨ ਦਾ ਹੌਸਲਾ ਕਿਸੇ ਨੂੰ ਵੀ ਨਹੀਂ ਸੀ ਪੈਂਦਾ।"

*-ਨਾਮਧਾਰੀ ਇਤਿਹਾਸ*

ਇਕ ਸਨ ਭਾਈ ਦੇਵਾ ਸਿੰਘ ਹੁਰੀਂ, ਭਾਈ ਵੀਰ ਸਿੰਘ ਨੌਰੰਗਾਬਾਦੀਏ ਦੇ ਸੇਵਕ। ਇੱਕ ਦਿਨ ਉਹਨਾਂ ਦਰਬਾਰ ਸਾਹਿਬ ਦੀ ਪਰਕਰਮਾਂ ਵਿੱਚ ਪਈ ਇੱਕ ਹੱਡੀ ਤੱਕੀ। ਉਹਨਾਂ ਦਾ ਹਿਰਦਾ ਛਾਨਣੀ ਹੋ ਗਿਆ। ਸਿੱਖੀ ਅਣਖ ਨੂੰ ਟੁੰਬਣ ਲਈ ਉਹਨਾਂ ਨੇ ਉਹ ਹੱਡੀ ਚੁੱਕ

ਕੇ ਗੁਰੂ ਗ੍ਰੰਥ ਸਹਿਬ ਅੱਗੇ ਜਾ ਰੱਖੀ। ਇਸ ਦੀ ਘੁਸਰ ਮੁਸਰ ਮੱਥਾ ਟੇਕਣ ਆਉਂਦੇ ਲੋਕਾਂ ਵਿੱਚ ਹੋਣ ਲੱਗੀ। ਚਾਹੀਦਾ ਤਾਂ ਇਹ ਸੀ ਕਿ ਬੁੱਚੜਖਾਨਿਆਂ ਖਿਲਾਫ਼ ਅਵਾਜ਼ ਉਠਾਈ ਜਾਂਦੀ; ਸਰਕਾਰ ਉੱਤੇ ਉਹਨਾਂ ਨੂੰ ਬੰਦ ਕਰਨ ਲਈ ਦਬਾਅ ਪਾਇਆ ਜਾਂਦਾ। ਹੋਇਆ ਇਸ ਤੋਂ ਅਨੋਖਾ; ਉਹਨਾਂ ਨੂੰ ਕਸੂਰਵਾਰ ਠਹਿਰਾਇਆ ਗਿਆ। ਲੋਕਾਂ ਨੂੰ ਉਕਸਾਉਣ, ਦੰਗਾ ਫਸਾਦ ਕਰਵਾਉਣ ਦੇ ਦੋਸ਼ ਬਦਲੇ ਤਿੰਨ ਸਾਲ ਦੀ ਸਜਾ ਹੋਈ। ਲੋਕ ਸਰਕਾਰੀ ਨਿਆਂ ਉਤੇ ਮੂੰਹ ਵਿੱਚ ਉਂਗਲਾਂ ਪਾਉਣ ਲੱਗੇ।

ਲੋਕਾਂ ਦੀਆਂ ਭਾਵਨਾਵਾਂ ਭੜਕਣ ਦੀ ਸਥਿਤੀ 8 ਮਈ 1871 ਨੂੰ ਵੀ ਪੈਦਾ ਹੋ ਗਈ। ਅਮਲ ਚੈਨ ਭੰਗ ਹੋਣ ਦੀ ਸਥਿਤੀ ਪੈਦਾ ਹੋ ਗਈ। ਸਿੱਖਾਂ ਦੇ ਮਨਾਂ ਵਿੱਚ ਭਾਈ ਦੇਵਾ ਸਿੰਘ ਹੁਰਾਂ ਨੂੰ ਕੈਦ ਕਰਨ ਕਰਕੇ ਵੀ ਗੁੱਸਾ ਸੀ। ਸ਼ਹਿਰ ਵਿੱਚ ਕਿਸੇ ਗੱਲੋਂ ਬੋਲ ਬੁਲਾਰਾ ਹੋਇਆ। ਉਹਨਾਂ ਹੱਥੋਂ ਤਿੰਨ ਕਸ਼ਮੀਰੀ ਮੁਸਲਮਾਨ ਕੁੱਟੇ ਗਏ; ਰੌਲਾ ਪੈ ਗਿਆ; ਘਟਨਾ ਨੂੰ ਮਜ਼੍ਹਬੀ ਰੰਗ ਚੜ੍ਹ ਗਿਆ, ਭੀੜ ਜੁੜ ਗਈ। ਲੋਕ ਇੱਕ ਦੂਜੇ ਨੂੰ ਇੱਟਾਂ ਵੱਟੇ ਮਾਰਨ ਲੱਗੇ। ਭੀੜ ਨੂੰ ਤਿਤਰ ਬਿਤਰ ਕਰਨ ਲਈ ਐਸ. ਪੀ. ਟਰਟਨ ਸਮਿਥ ਆਪ ਮੌਕੇ ਉੱਤੇ ਹਾਜ਼ਰ ਹੋਇਆ। ਇੱਟਾਂ ਰੋੜਿਆਂ ਦੀ ਰੁਕਦੀ ਰੁਕਦੀ ਵਾਛੜ ਨੇ ਉਸ ਦਾ ਵੀ ਲਿਹਾਜ ਨਾ ਕੀਤਾ।

ਡੀ. ਸੀ. ਨੇ ਇਸ ਘਟਨਾ ਤੇ ਵਿਚਾਰ ਕਰਕੇ, 9 ਮਈ ਨੂੰ ਅਮਨ ਚੈਨ ਦੀ ਬਹਾਲੀ ਲਈ ਪਤਵੰਤੇ ਸੱਜਣਾਂ ਦੀ ਮੀਟਿੰਗ ਬੁਲਾਈ। ਰਸਮੀ ਭਾਸ਼ਨ ਹੋਏ: ਆਪਸ ਵਿੱਚ ਮਿਲਜੁਲ ਕੇ, ਅਮਨ ਚੈਨ ਨਾਲ ਰਹਿਣ ਦੇ ਇਕਰਾਰ ਕੀਤੇ ਗਏ ਤੇ ਬੱਸ।

ਪਰ ਇਸਦੇ ਉਲਟ, 9 ਮਈ ਨੂੰ ਹੀ, 22 ਹਿੰਦੂਆਂ ਉੱਤੇ, ਮੁਸਲਮਾਨਾਂ ਨੂੰ ਡਰਾਉਣ, ਧਮਕਾਉਣ ਲਈ ਮੁਕੱਦਮੇ ਚਲਾਏ ਗਏ। ਉਹਨਾਂ ਉੱਤੇ ਦੰਗੇ ਫ਼ਸਾਦ ਕਰਨ ਜਾਂ ਅਮਨ ਭੰਗ ਕਰਨ ਦਾ ਦੋਸ਼ ਲਾਇਆ ਗਿਆ। ਲੋਕ ਸਮਝ ਗਏ ਕਿ ਡੀ.ਸੀ. ਦੀ ਮੀਟਿੰਗ ਤਾਂ ਗੋਂਗਲੂਆਂ ਤੋਂ ਮਿੱਟੀ ਝਾੜਨ ਵਾਂਗ ਹੀ ਸੀ। ਉਹਨਾਂ ਨੂੰ ਸਰਕਾਰ ਤੋਂ

ਕਿਸੇ ਨਿਆਂ ਦਾ ਵੀ ਭਰੋਸਾ ਨਹੀਂ ਸੀ। ਉਹਨਾਂ ਰੋਸ ਵਜੋਂ ਮੁਸਲਮਾਨਾਂ ਨਾਲ ਕੂਣ-ਸੈਣ, ਵਰਤੋਂ-ਵਿਹਾਰ ਬੰਦ ਕਰਨ ਬਾਰੇ ਸੋਚ ਲਿਆ। ਇਸ ਸਮਾਜਕ ਨਾ ਮਿਲਵਰਤਨ ਵਰਗੀ ਸਥਿਤੀ ਕਾਰਨ ਆਮ ਮੁਸਲਮਾਨਾਂ ਦੇ ਦਿਲ ਵੀ ਦੁਖੇ।

ਅੰਮ੍ਰਿਤਸਰ ਦੇ ਹਾਲਾਤ ਤੇਜੀ ਨਾਲ ਅਸੁਖਾਵੇਂ ਹੁੰਦੇ ਜਾ ਰਹੇ ਸਨ। ਇਸ ਬਾਰੇ ਅੰਮ੍ਰਿਤਸਰ ਡਵੀਜ਼ਨ ਦੇ ਕਮਿਸ਼ਨਰ ਡਬਲਿਊ ਡੀ. ਡੈਵਿਸ ਨੇ 22 ਮਈ 1871 ਈ: ਨੂੰ ਨਗਰ ਪਾਲਿਕਾ ਦੇ ਮੈਂਬਰਾਂ ਦੀ ਇੱਕ ਹੰਗਾਮੀ ਮੀਟਿੰਗ ਸੱਦੀ। ਇਸ ਮੀਟਿੰਗ ਦਾ ਏਜੰਡਾ, ਬੁੱਚੜਖਾਨਿਆਂ ਬਾਰੇ ਅਤੇ ਬਦਲਦੇ ਹਾਲਾਤ ਬਾਰੇ ਸੀ। ਹਿੰਦੂ-ਮੁਸਲਮ ਮੈਂਬਰ ਤਣਾਅ ਘਟਾਉਣਾ ਚਾਹੁੰਦੇ ਸਨ। ਸੋ ਉਹਨਾਂ ਨੇ ਇੱਕ ਮੱਤ ਹੋ ਕੇ ਰਾਇ ਦਿੱਤੀ ਕਿ ਇੱਕ ਦੂਜੇ ਪ੍ਰਤੀ ਸੁਹਿਰਦਤਾ ਦੀ ਪਹਿਲ ਕਦਮੀ ਵਜੋਂ ਇੱਕ ਸਾਲ ਲਈ ਬੁੱਚੜਖਾਨਿਆਂ ਦਾ ਭੋਗ ਪਾ ਦਿੱਤਾ ਜਾਵੇ।

ਡੈਵਿਸ ਦੀ ਮਰਜ਼ੀ ਉਹਨਾਂ ਦੀ ਮੰਨਣ ਦੀ ਥੋੜ੍ਹਾ ਸੀ! ਉਸਨੇ ਲੰਮੀ ਚੌੜੀ ਤਕਰੀਰ ਝਾੜੀ; ਮੁਸਲਮਾਨਾਂ ਦੀ ਧਾਰਮਿਕ ਅਜ਼ਾਦੀ ਦਾ ਜ਼ਿਕਰ ਕੀਤਾ। ਦੂਜੇ ਦੇ ਧਰਮ ਵਿੱਚ ਦਖ਼ਲ ਅੰਦਾਜ਼ੀ ਨਾ ਕਰਨ ਦਾ ਸੁਝਾਅ ਦਿੱਤਾ। ਅੰਤ ਵਿੱਚ ਉਸਨੇ ਬੁੱਚੜਖਾਨੇ ਕਾਇਮ ਰੱਖਣ ਦਾ ਮਤਾ ਪੇਸ਼ ਕੀਤਾ। ਸਾਰੇ ਇੱਕ ਦੂਜੇ ਦੇ ਮੂੰਹ ਵੱਲ ਵੇਖਣ ਲੱਗੇ ਪਰ ਉਹ ਤਾਂ ਸਰਕਾਰੀਏ ਸਨ, ਉਹਨਾ ਨੇ ਮਤੇ ਦੀ ਹਮਾਇਤ ਕਰ ਦਿੱਤੀ। ਉਹ ਮਤਾ ਸਰਬ ਸੰਮਤੀ ਨਾਲ ਪਾਸ ਹੋਣਾ ਹੀ ਸੀ।

ਇਹ ਮਤਾ ਲੋਕਾਂ ਦੀਆਂ ਜਬਾਨਾਂ ਰਾਹੀਂ ਪਰਜਾ ਦੇ ਘਰਾਂ ਤੱਕ ਪਹੁੰਚ ਗਿਆ। ਗਲੀਆਂ ਬਜ਼ਾਰਾਂ ਵਿੱਚ ਇਸਦੀ ਚਰਚਾ ਹੋਣ ਲੱਗੀ। ਕੁਝ ਤਾਂ ਲੋਕ ਇਹ ਕਹਿ ਕੇ ਗੱਲ ਮੁੱਕਾ ਦੇਂਦੇ, "ਚਲੋ, ਜਿਵੇਂ ਸਰਕਾਰ ਦੀ ਮਰਜ਼ੀ।"

ਹਿੰਦੂ ਸਿੱਖਾਂ ਦੇ ਉੱਤਰੇ ਹੋਏ ਚਿਹਰੇ ਬਾਬਾ ਲਹਿਣਾ ਸਿੰਘ ਨੇ ਵੀ ਵੇਖੇ। ਉਹਨਾ ਕੰਮ ਕਰਦਿਆਂ, ਲੋਕਾਂ ਨੂੰ ਗੱਲਾਂ ਕਰਦਿਆਂ ਵੀ ਸੁਣਿਆਂ। ਉਹਨਾਂ ਅੰਦਰ ਸਰਕਾਰ ਦੀ ਹਠ ਧਰਮੀ ਖਿਲਾਫ਼ ਰੋਹ

ਪੈਦਾ ਹੋ ਗਿਆ। ਉਹ ਸੋਚਣ ਲੱਗੇ ਕਿ ਕੁਝ ਕਰਨਾ ਚਾਹੀਦਾ ਹੈ। ਪਰ ਫਿਰ ਚਿੱਤ ਵਿੱਚ ਆਈ ਕਿ ਉਹ ਇਕੱਲੇ ਕੀ ਕਰਨ?

ਬਾਬਾ ਲਹਿਣਾ ਸਿੰਘ ਜੀ ਨੂੰ ਕੁਝ ਚਿਰ ਪਹਿਲਾਂ ਦੀ ਇੱਕ ਗੱਲ ਚੇਤੇ ਆਈ। ਜਦੋਂ ਉਹ ਸਰੋਵਰ ਵਿੱਚੋਂ ਸਕੇਸ਼ ਇਸ਼ਨਾਨ ਕਰ ਕੇ ਆ ਰਹੇ ਸਨ। ਉਹਨਾਂ ਨਾਲ ਸ੍ਰ. ਹਾਕਮ ਸਿੰਘ ਪਟਵਾਰੀ ਹੁਰੀਂ ਸਨ। ਉਹਨਾ ਕਿਹਾ,

"ਵੇਖਿਆ! ਬਿੱਲਾ ਕੀ ਕਾਰੇ ਕਰ ਰਿਹਾ ਹੈ?"

"ਪਤਾ ਹੈ, ਗਊ-ਗ਼ਰੀਬ ਤੇ ਛੁਰੀ ਚਲਾ ਰਿਹਾ ਹੈ।"

"ਫਿਰ ਕੁਝ ਕਰਨਾ ਚਾਹੀਦਾ ਹੈ।"

"ਕੋਈ ਕੁਝ ਨਹੀਂ ਕਰ ਸਕਦਾ, ਅਸੀਂ ਸਾਰੇ ਗ੍ਰਿਹਸਤੀ, ਲੂਣ ਤੇਲ ਲੱਕੜੀਆਂ, ਇਹੋ ਘਰਾਂ ਦੀ ਫੱਕੜੀਆਂ, ਦੇ ਬੱਧੇ ਹੋਏ ਹਾਂ।" ਬਾਬਾ ਜੀ ਨੇ ਕਿਹਾ।

"ਛੱਡੋ ਬਾਬਾ ਜੀ, ਸਾਰੇ ਥੋੜ੍ਹਾ ਇਕੋ ਜਿਹੇ ਨੇ, ਮੈਨੂੰ ਜਦ ਹੁਕਮ ਕਰੋਗੇ ਮੈਂ ਸੱਜ ਵਿਆਹੀ ਵੀ ਛੱਡ ਕੇ ਆ ਜਾਵਾਂਗਾ।"

ਬਾਬਾ ਜੀ ਨੇ ਸੋਚਿਆ, ਉਹ ਤਾਂ ਨਾਲ ਤੁਰ ਹੀ ਪਏਗਾ। ਉਹ ਪੰਥਕ ਡਾਕ ਜਾਂ ਸੁਨੇਹੇ ਪਹੁੰਚਾਉਣ ਦੀ ਸੇਵਾ ਤਾਂ ਕਰਦੇ ਹੀ ਸਨ। ਸਾਧ ਸੰਗਤ ਵਿੱਚ ਵਿਚਰਨ ਕਰਕੇ ਉਹਨਾਂ ਨੂੰ, ਉਹਨਾਂ ਨਾਲ ਸਲਾਹ ਮੇਲਣ ਅਤੇ ਉਸਨੂੰ ਗੁਪਤ ਰੱਖਣ ਵਾਲੇ ਸਾਥੀਆਂ ਦਾ ਵੀ ਪਤਾ ਸੀ। ਇੱਕ ਵਾਰ ਉਹਨਾਂ ਦੀ ਪਤਨੀ ਪੇਕੇ ਗਈ ਹੋਈ ਸੀ। ਉਹਨਾਂ ਦੇ ਘਰ ਹੀ, ਸੰਤ ਬੀਹਲਾ ਸਿੰਘ, ਹਾਕਮ ਸਿੰਘ ਪਟਵਾਰੀ, ਮਿਹਰ ਸਿੰਘ, ਭਗਵਾਨ ਸਿੰਘ ਮਰ੍ਹਾਣਾ ਆਦਿ ਸੱਦੇ ਹੋਏ ਸਨ, ਗੱਲਬਾਤ ਕਰ ਰਹੇ ਸਨ। ਕਿਸੇ ਨੇ ਜੋਸ਼ ਵਿੱਚ ਆ ਕੇ ਕਹਿ ਦਿੱਤਾ,

"ਇਹਨਾਂ ਤੁਰਕੜਿਆਂ ਨੂੰ ਸੋਧਣਾ ਪਊ। ਇਹ ਸਰਕਾਰੀ ਸ਼ਹਿ 'ਤੇ ਗਊ-ਕਸ਼ੀ ਕਰਦੇ ਨੇ, ਇਹਨਾਂ ਦਰਬਾਰ ਸਾਹਿਬ ਦੀ ਪਵਿੱਤਰਤਾ ਦਾ ਵੀ ਖ਼ਿਆਲ ਨਹੀਂ ਕੀਤਾ।"

"ਭਾਊ ਸੋਧ ਤਾਂ ਦਈਏ, ਪਰ ਚੀਨੀ ਵਾਲੇ ਪਾਤਸ਼ਾਹ ਕੋਲੋਂ ਕੌਣ

ਆਗਿਆ ਲੈ ਕੇ ਆਉ," ਤੇ ਗੱਲ ਠੱਪੀ ਗਈ।"

ਉਦੋਂ ਹੀ ਨਿਮਾਣੀ ਦਾ ਮੇਲਾ ਆ ਗਿਆ। ਹਿੰਦੂ-ਸਿੱਖ ਤੇ ਮੁਸਲਮਾਨਾਂ ਦੇ ਆਪਸੀ ਮਧੁਰ ਸੰਬੰਧ ਤਾਂ ਰਹੇ ਨਹੀਂ ਸਨ। ਸੋ ਨਾ ਮਿਲਵਰਤਣ ਵਾਲੀ ਸਥਿਤੀ ਕਾਇਮ ਸੀ।

ਹਰ ਸਾਲ ਨਿਮਾਣੀ ਦੇ ਮੇਲੇ ਤੇ ਹਿੰਦੂ, ਕੋਰੇ ਭਾਂਡੇ ਖਰੀਦਦੇ ਸਨ; ਉਹ ਚਾਟੀਆਂ, ਘੜੇ, ਸੁਰਾਹੀਆ, ਮੱਘੇ, ਕੁੱਜੇ, ਕੁੱਜੀਆਂ ਕੁਝ ਵੀ ਖ਼ਰੀਦਣ। ਭਾਂਡੇ ਬਹੁਤੇ ਮੁਸਲਮਾਨ ਘੁਮਿਆਰ ਹੀ ਬਣਾਉਂਦੇ ਸਨ। ਮੇਲੇ ਉੱਤੇ ਬਹੁਤੀ ਵੱਟਕ ਕਰਨ ਲਈ, ਉਹਨਾਂ ਨੇ ਬਹੁਤੇ ਭਾਂਡੇ ਪਕਾ ਕੇ, ਜੋੜ ਕੇ, ਰੱਖ ਲੈਣੇ। ਪਰ 1871 ਈ: ਵਿੱਚ ਉਹਨਾਂ ਦੀ ਵਿਕਰੀ ਹੀ ਨਾ ਹੋਈ। ਲੋਕਾਂ ਪਿਛਲੇ ਸਾਲ ਦੇ ਘਰ ਪਏ ਭਾਂਡੇ ਹੀ ਵਰਤ ਕੇ ਝੱਟ ਟਪਾ ਲਿਆ। ਬਾਬਾ ਲਹਿਣਾ ਸਿੰਘ ਹੁਰਾਂ ਵੀ ਆਪਣੇ ਘਰ ਦਿਆਂ ਨੂੰ ਕੋਈ ਕੋਰਾ ਭਾਂਡਾ ਨਾ ਖ਼ਰੀਦਣ ਦਿੱਤਾ। ਵਿਚਾਰੇ ਘੁਮਿਆਰ ਉਦਾਸ ਹੋ ਗਏ। ਉਂਜ ਉਹਨਾਂ ਨੂੰ ਪਤਾ ਸੀ ਕਿ ਇਹ ਸਮਾਜਕ ਸਜ਼ਾ ਉਹਨਾਂ ਨੂੰ ਉਹਨਾਂ ਦੇ ਹਮ-ਮਜ਼ਬ ਬੁੱਚੜਾਂ ਦੇ ਕੀਤੇ ਕਾਰੇ ਕਰਕੇ ਹੀ ਮਿਲ ਰਹੀ ਸੀ।

ਹਿੰਦੂ ਕਸੇਰਿਆਂ ਨੇ ਵੀ ਮੁਸਲਾਨਾਂ ਨੂੰ ਉਹਨਾਂ ਦੇ ਟੁੱਟੇ-ਭੱਜੇ, ਪਿੱਤਲ-ਤਾਂਬੇ-ਸਿਲਵਰ ਦੇ ਭਾਂਡਿਆਂ ਬਦਲੇ ਨਵੇਂ ਭਾਂਡੇ ਦੇਣ ਤੋਂ ਇਨਕਾਰ ਕਰ ਦਿੱਤਾ। ਇਸਨੂੰ ਉਹਨਾਂ ਨੇ ਆਪਣੀ ਤੌਹੀਨ ਮੰਨਿਆ।

ਕਮਿਸ਼ਨਰ ਡੈਵਿਸ ਕੋਲ ਇਸ ਸਾਰੇ ਕੁਝ ਦੀ ਸ਼ਿਕਾਇਤ ਪਹੁੰਚੀ। ਇੰਜ ਲੱਗਾ ਕਿ ਇਹ ਆਪਸੀ ਨਾਮਿਲਵਰਤਣ ਤਾਂ ਗ਼ਰੀਬਾਂ ਨੂੰ ਹੀ ਨਹੀਂ, ਅਮੀਰ ਦੁਕਾਨਦਾਰਾਂ ਤੇ ਵਪਾਰੀਆਂ ਨੂੰ ਵੀ ਭਵਿੱਖਤ ਵਿੱਚ ਭੰਨ ਦੇਵੇਗਾ। ਕਿਉਂਕਿ ਪੈਸੇ ਬਿਨਾਂ ਕੋਈ ਖ਼ਰੀਦੇਗਾ ਕੀ? ਦੁਕਾਨਦਾਰ ਦਾ ਵਿਕੇਗਾ ਕੀ? ਉਹ ਹੋਰ ਸੌਦਾ ਕਿਉਂ ਲਿਆਏਗਾ? ਇਸ ਦਾ ਪੈਦਾਵਾਰ ਅਤੇ ਵਪਾਰ ਉੱਤੇ ਪ੍ਰਤੀਕੂਲ ਪ੍ਰਭਾਵ ਵੀ ਪੈਣ ਦੀ ਆਸ ਸੀ। ਅੱਗੇ ਸਤਿਗੁਰੂ ਰਾਮ ਸਿੰਘ ਜੀ ਦੀ ਸੁਦੇਸ਼ੀ ਅਤੇ ਨਾਮਿਲਵਰਤਣ ਲਹਿਰ ਨੇ ਆਪ ਜੀ ਦੇ ਦਸ ਲੱਖ ਪੈਰੋਕਾਰਾਂ ਵਿੱਚ ਵਿਦੇਸ਼ੀ ਵਸਤਾਂ ਵਿਕਣ ਨਹੀਂ ਸਨ ਦਿੱਤੀਆਂ। ਖ਼ੈਰ! ਕਮਿਸ਼ਨਰ ਨੇ ਹਰਚਰਨ ਦਾਸ, ਗਿਆਨੀ

ਪਰਦੁਮਨ ਸਿੰਘ, ਖਾਂ ਮੁਹੰਮਦ ਸ਼ਾਹ ਅਤੇ ਤਿੰਨਾਂ ਧਰਮਾਂ ਦੇ ਹੋਰ ਪਤਵੰਤੇ ਸੱਜਣਾਂ ਨੂੰ ਬੁਲਵਾਇਆ। ਉਹਨੇ ਉਹਨਾਂ ਨੂੰ ਵਪਾਰਕ ਮਿਲਵਰਤਣ ਰੱਖਣ ਦੀ ਹਦਾਇਤ ਕੀਤੀ।

3 ਜੂਨ, 1871 ਨੂੰ ਉਹਨੇ, ਸ਼ਹਿਰ ਦੇ ਟਾਊਨ ਹਾਲ ਵਿੱਚ ਇੱਕ ਹੋਰ ਮੀਟਿੰਗ ਸੱਦੀ। ਇਸ ਮੀਟਿੰਗ ਵਿੱਚ ਨਗਰ ਪਾਲਿਕਾ ਦੇ ਸਾਰੇ ਮੈਂਬਰਾਂ, ਮਹੱਲਿਆਂ ਦੇ ਮੁਖੀ, ਜ਼ਿਮੀਦਾਰ, ਸ਼ਾਹੂਕਾਰ ਅਤੇ ਯੂਰਪੀਨ ਅਫਸਰ ਸ਼ਾਮਲ ਸਨ। ਡੇਵਿਸ ਨੇ ਆਪਣਾ ਪਹਿਲਾਂ ਤਿਆਰ ਕੀਤਾ ਭਾਸ਼ਣ ਪੜ੍ਹਿਆ। ਉਸ ਭਾਸ਼ਣ ਦਾ ਮੂਲ ਮੁੱਦਾ ਗਊਕਸ਼ੀ ਕਾਇਮ ਰੱਖਣਾ ਸੀ।

ਡੇਵਿਸ ਨੇ ਆਪਣੀ ਤਕਰੀਰ ਵਿੱਚ ਆਪਸੀ ਦਿਲਾਂ ਵਿੱਚ ਪੈਦਾ ਹੋ ਰਹੀ ਕੜਵਾਹਟ ਅਤੇ ਹੋ ਰਹੇ ਫਸਾਦਾਂ ਤੇ ਰੋਸ ਪਰਗਟ ਕੀਤਾ। ਗਊਬਧ ਦੇ ਹੱਕ ਵਿੱਚ ਪੁਰਾਣੀਆਂ ਦਲੀਲਾਂ ਹੀ ਦੁਹਰਾਈਆਂ ਗਈਆਂ; ਸਭ ਨੂੰ ਸਦਭਾਵਨਾ ਨਾਲ ਰਹਿਣ ਲਈ ਅਪਣਾ ਰਸੂਖ ਵਰਤਣ ਦੀ ਹਦਾਇਤ ਕੀਤੀ ਗਈ।

ਇਸ ਦੀ ਪ੍ਰਤੀਕਿਰਿਆ ਦੀ ਤਾਂ ਆਸ ਹੀ ਨਹੀਂ ਸੀ ਕੀਤੀ ਜਾ ਸਕਦੀ। ਸੋ ਸਭ ਨੇ ਹਾਂ ਵਿੱਚ ਹਾਂ ਮਿਲਾਈ; ਆਪਸ ਵਿੱਚ ਜੱਫ਼ੀਆਂ ਵੀ ਪਾ ਲਈਆਂ। ਲਗਦਾ ਸੀ ਕਿ ਕੁਝ ਕੜਵਾਹਟ ਘਟੇਗੀ।

ਹਾਲਤ ਇਸ ਦੇ ਉਲਟ ਸਨ। ਮੁਸਲਮਾਨ ਗਲੀਆਂ ਵਿੱਚ ਹੋਕਾ ਦੇ ਕੇ ਮਾਸ ਵੇਚਣੋਂ ਮੁੜਦੇ ਹੀ ਨਹੀਂ ਸਨ। ਜੇ ਕਿਸੇ ਨੂੰ ਕਾਨੂੰਨ ਦੀ ਉਲੰਘਣਾ ਕਰਨ ਕਰਕੇ ਹੇਠਲੀ ਅਦਾਲਤ ਸਜਾ ਦੇਂਦੀ ਤਾਂ ਉਤਲੀ ਅਦਾਲਤ ਉਸਨੂੰ ਬਰੀ ਕਰ ਦੇਂਦੀ। ਸਭ ਸੋਚੀ ਸਮਝੀ ਚਾਲ ਅਧੀਨ ਹੀ ਤਾਂ ਹੋ ਰਿਹਾ ਸੀ।

ਸਰਕਾਰ ਦੀ ਇਸ ਚਾਲ ਨੂੰ ਠਲ੍ਹ ਪਾਉਣ ਲਈ ਗੁਰੂ ਨਾਨਕ ਦਾ ਇੱਕੋ ਹਥਿਆਰ ਬਚਿਆ ਸੀ ਕਿ,

***ਇਤੁ ਮਾਰਗਿ ਪੈਰੁ ਧਰੀਜੈ।***

***ਸਿਰੁ ਦੀਜੈ ਕਾਣਿ ਨ ਕੀਜੈ। ਮਹਲਾ -1***

ਇਹ ਮਾਰਗ ਤਾਂ ਸਿਰਲੱਥ ਸੂਰਿਆਂ ਦਾ ਹੀ ਹੋ ਸਕਦਾ ਸੀ। ਕੁਰਬਾਨੀ ਦਾ ਜਜ਼ਬਾ, ਬਾਬਾ ਲਹਿਣਾ ਸਿੰਘ ਅੰਦਰ ਉਛਾਲੇ ਮਾਰ ਰਿਹਾ ਸੀ। ਉਹ ਸਮਝਦੇ ਸਨ ਕਿ ਸਿਰੋਂ ਪਾਣੀ ਲੰਘ ਰਿਹਾ ਸੀ। ਅੰਗਰੇਜ਼ ਨਾਲ ਤਾਂ ਉਹਨਾਂ ਦਾ ਦੂਰ ਦਾ ਵਾਸਤਾ ਵੀ ਨਹੀਂ ਸੀ। ਕਿਉਂਕਿ ਉਹਨਾਂ ਨੂੰ ਏਥੋਂ ਦੇ ਸਮਾਜ, ਧਰਮ, ਭਾਈਚਾਰੇ, ਸਭਿਆਚਾਰ ਦੀ ਕੋਈ ਪੀੜ ਨਹੀਂ ਸੀ। ਉਹ ਆਪਣੇ ਸਵਾਰਥ ਲਈ ਭਾਰਤ ਭੂਮੀ ਤੇ ਏਥੋਂ ਦੇ ਵਸਨੀਕਾਂ ਦਾ ਕਿਸੇ ਵੀ ਹੱਦ ਤੱਕ ਨੁਕਸਾਨ ਕਰ ਸਕਦੇ ਸਨ। ਬਾਬਾ ਲਹਿਣਾ ਸਿੰਘ ਤਾਂ ਦਰਬਾਰ ਸਾਹਿਬ ਦੇ ਸਰੋਵਰ ਵਿੱਚ ਇਸ਼ਨਾਨ ਕਰਕੇ ਵੀ ਆਪਣੇ ਆਪ ਨੂੰ ਪਾਕ-ਪਵਿੱਤਰ ਨਹੀਂ, ਸਗੋਂ ਕਈ ਵਾਰ ਪਲੀਤ ਹੋਇਆ ਸਮਝਦੇ ਸਨ। ਪਤਾ ਨਹੀਂ ਕਾਵਾਂ ਇੱਲਾਂ ਨੇ, ਨਾਲ ਲਗਦੇ ਬੁੱਚੜਖਾਨੇ ਵਿਚੋਂ ਕੀ ਚੁੱਕ ਲਿਆਂਦਾ ਹੋਵੇ ਜੋ ਉਸ ਵਿੱਚ ਡਿੱਗ ਪਿਆ ਹੋਵੇ।

ਇੱਕ ਵਾਰ ਉਹ ਘਰ ਇਕੱਲੇ ਸਨ। ਉਹਨਾਂ ਦੀ ਪਤਨੀ ਤੇ ਬੱਚੀ ਪਿੰਡ ਗਈਆਂ ਹੋਈਆਂ ਸਨ। ਉਹ ਰਾਤੀਂ ਤਾਰਿਆਂ ਦੀ ਛਾਵੇਂ ਲੇਟੇ ਸੋਚਣ ਲੱਗੇ ਕਿ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਕਿਵੇਂ ਬਚੇ? ਤੇ ਇਹ ਸੋਚਦੇ ਸੋਚਦੇ ਉਹ ਸੌਂ ਗਏ।

ਉਹ ਅੰਮ੍ਰਿਤ ਵੇਲੇ ਉੱਠੇ, ਇਸ਼ਨਾਨ ਪਾਣੀ ਕਰਕੇ ਨਿਤਨੇਮ ਕੀਤਾ, ਬਾਣੀ ਪੜ੍ਹੀ। ਉਗ੍ਰਦੰਤੀ ਦਾ ਪਾਠ ਕਰਦਿਆਂ ਤੁਕਾਂ ਆਈਆਂ,

***ਯਹੀ ਆਸ ਪੂਰਨ ਕਰਹੁ ਤੁਮ ਹਮਾਰੀ॥***
***ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ॥***

ਪਾਠ ਤਾਂ ਉਹ ਰੋਜ਼ ਹੀ ਕਰਦੇ ਸਨ। ਅੱਜ ਉਹਨਾਂ ਦੇ ਚਿੱਤ ਵਿੱਚ ਦ੍ਰਿੜ ਹੋ ਗਿਆ ਕਿ ਅੰਮ੍ਰਿਤਸਰ ਦਾ ਸੁਖ ਚੈਨ ਤਾਂ ਗਊਹੱਤਿਆਂ ਕਾਰਨ ਅਲੋਪ ਹੋ ਰਿਹਾ ਹੈ। ਏਸੇ ਦੇ ਦੁਖ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਭਗਉਤੀ ਛੰਦ ਵਿੱਚ ਲਿਖਿਆ ਸੀ:

***ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ॥***
***ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ॥***

ਉਹਨਾਂ ਦੇ ਘਰ, ਨਾਮਧਾਰੀ ਧਰਮਸਾਲਾ ਜਾਂ ਕਿਸੇ ਹੋਰ ਘਰ ਜਦੋਂ ਵੀ ਦੋ ਚਾਰ, ਨਾਮਧਾਰੀ ਸਿੱਖ-ਸਾਧ ਇਕੱਠੇ ਹੁੰਦੇ ਤਾਂ ਸਹਿਜੇ ਹੀ ਅੰਮ੍ਰਿਤਸਰ ਦੇ ਬਦਲਦੇ ਮਾਹੌਲ ਦਾ ਜ਼ਿਕਰ ਛਿੜ ਪੈਂਦਾ। ਹੌਲੀ ਹੌਲੀ ਇਹ ਗਿਣਤੀ ਦਸਾਂ ਤੱਕ ਸੀਮਿਤ ਹੋ ਗਈ ਅਤੇ ਉਹ ਕਰੋ ਜਾਂ ਮਰੋ ਤੱਕ ਦੀ ਸ਼ਿੱਦਤ ਨਾਲ ਸੋਚਣ ਲੱਗੇ। ਇਹਨਾਂ ਦਸਾਂ ਵਿਅਕਤੀਆਂ ਵਿਚ ਬਾਬਾ ਲਹਿਣਾ ਸਿੰਘ ਤੋਂ ਬਿਨਾਂ ਸਰਵ ਸੰਤ, ਬੀਹ੍ਲਾ ਸਿੰਘ ਸੰਧੂ ਨਾਰਲੀ, ਫ਼ਤਹਿ ਸਿੰਘ ਭਾਟੜਾ ਅੰਮ੍ਰਿਤਸਰ, ਹਾਕਮ ਸਿੰਘ ਪਟਵਾਰੀ ਮੌੜ, ਲਹਿਣਾ ਸਿੰਘ ਲੋਪੋਕੀ, ਲਹਿਣਾ ਸਿੰਘ ਸਪੁਤਰ ਬਲਾਕਾ ਸਿੰਘ, ਲਾਲ ਸਿੰਘ ਸਿਪਾਹੀ, ਮਿਹਰ ਸਿੰਘ, ਲਛਮਣ ਸਿੰਘ ਅਤੇ ਝੰਡਾ ਸਿੰਘ ਠੱਟਾ ਵੀ ਸ਼ਾਮਲ ਸਨ। ਕਰਨ ਵਾਸਤੇ ਕਾਰਜ, ਹਰਿਮੰਦਰ ਸਾਹਿਬ ਦੀ ਬੇਅਦਬੀ ਰੋਕਣਾ ਪਹਿਲੇ ਨੰਬਰ ਤੇ ਸੀ।

ਇਹਨਾਂ ਸਿੰਘਾਂ ਵਿਚ ਹਾਕਮ ਸਿੰਘ ਪਟਵਾਰੀ, ਵਿਧਵਾ ਮਾਤਾ ਦਾ ਇਕਲੌਤਾ ਪੁੱਤਰ ਸੀ, ਮੌੜ ਪਿੰਡ ਦਾ ਬ੍ਰਾਹਮਣ ਸੀ। ਉਸਨੇ ਕਿਸੇ ਵੇਲੇ ਬਾਬਾ ਲਹਿਣਾ ਸਿੰਘ ਜੀ ਨਾਲ ਗੱਲ ਬਾਤ ਕਰਦਿਆਂ ਕਿਹਾ ਸੀ ਕਿ ਉਹ ਸਜ ਵਿਆਹੀ ਨਾਰ ਵੀ ਛਡ ਕੇ ਆ ਜਾਏਗਾ। ਉਸਦਾ ਨਵਾਂ ਨਵਾਂ ਮੁਕਲਾਵਾ ਆਇਆ ਸੀ। ਪਰ ਜਦ ਬਾਬਾ ਜੀ ਨੇ ਉਸਦੇ ਪਿੰਡ ਜਾ ਕੇ, ਘਰੋਂ ਬਾਹਰ ਸੱਦ ਕੇ ਕਿਹਾ ਕਿ, ਸਿੰਘਾ ਹੁਣ ਵੇਲਾ ਈ, ਆਪਣੀ ਪਦਮਨੀ ਨਾਰ ਜਾਂ ਮੌਤ ਰਾਣੀ ਵਿੱਚੋਂ ਇੱਕ ਨੂੰ ਚੁਣ ਲੈ। ਉਹ ਆਪਣੀ ਮਾਤਾ ਅਤੇ ਮੁਕਲਾਵੇ ਆਈ ਨਾਰ ਨੂੰ ਇਹ ਕਹਿ ਕੇ ਕਿ ਜ਼ਰੂਰੀ ਕੰਮ ਚੱਲਿਆ ਹਾਂ, ਬਾਬਾ ਜੀ ਨਾਲ ਹੋ ਗਿਆ।

10 ਜੂਨ 1871 ਨੂੰ ਸੂਰਮੇ, ਬਾਬਾ ਲਹਿਣਾ ਸਿੰਘ ਜੀ ਘਰ ਜੁੜ ਬੈਠੇ। ਉਹਨਾਂ ਨੂੰ ਕੋਈ ਰਾਹ ਨਹੀਂ ਸੀ ਲੱਭ ਰਿਹਾ। ਗੱਲ ਬਾਤ ਕਰਕੇ ਸਾਰੇ ਨਿੱਖੜ ਗਏ। ਬਾਬਾ ਜੀ ਤਾਰਿਆਂ ਭਰੀ ਚੰਗੇਰ ਵੇਖਦੇ ਵੇਖਦੇ ਸੌਂ ਗਏ। ਸੁਪਨੇ ਵਿੱਚ ਉਹਨਾਂ ਨੂੰ ਪਹਿਲਾਂ ਸਤਿਗੁਰੂ ਅਰਜਨ ਦੇਵ ਅਤੇ ਫੇਰ ਸਤਿਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਹੋਏ। ਆਪ ਨੇ ਦੋਹਾਂ ਨੂੰ ਨਮਸਕਾਰ ਕਰਕੇ ਧਰਮ ਸਥਾਨ ਦੀ ਬੇਅਦਬੀ ਦੀ ਵਿਥਿਆ ਸੁਣਾਈ। ਉਹਨਾਂ ਅੱਗੋਂ ਬਚਨ ਕੀਤਾ,

"ਸਿੰਘੋ! ਸ਼ਹੀਦੀਆਂ ਲਈ ਤਿਆਰ ਹੋ ਜਾਵੇ, ਹਿੰਮਤ ਕਰੋ, ਗੁਰੂ ਕਿਰਪਾ ਕਰੇਗਾ। ਸ਼ਹੀਦੀ ਪਹਿਰਾ ਤੁਹਾਡੇ ਅੰਗ ਸੰਗ ਰਹੇਗਾ। ਤੁਸੀਂ ਅਲੋਪ ਰਹੋਗੇ।"

ਉਹ ਅਭੜਵਾਹੇ ਉੱਠੇ, ਉਥੇ ਕੋਈ ਨਹੀਂ ਸੀ। ਪਰ ਉਹਨਾਂ ਨੂੰ ਚਾਨਣ ਹੋ ਗਿਆ ਸੀ। ਉਹ ਦਿਨੇ ਕੰਮ ਤੇ ਵੀ ਨਾ ਗਏ। ਉਹਨਾਂ ਨੇ ਆਪਣੇ ਹਰ ਸਾਥੀ ਨੂੰ ਸਤਿਗੁਰੂ ਜੀ ਦਾ ਵਰਦ ਹਸਤ, ਉਹਨਾਂ ਦੇ ਸਿਰ ਤੇ ਹੋਣ ਬਾਰੇ ਦੱਸਿਆ। ਸਭ ਨੂੰ ਲਾਲੀਆਂ ਚੜ੍ਹ ਗਈਆਂ। ਉਹਨਾਂ ਨੇ ਆਪਣੇ ਪਹਿਲੇ ਹਮਲੇ ਦਾ ਨਿਸ਼ਾਨਾ, ਘੰਟਾ ਘਰ ਵਾਲੀ ਥਾਂ ਵਾਲਾ ਬੁੱਚੜਖਾਨਾ ਮਿਥਿਆ। ਉਹਨਾਂ ਵਿੱਚੋਂ ਕਈ ਗਤਕੇ ਦੇ ਹੱਥ ਵੀ ਜਾਣਦੇ ਸਨ। ਸੋ ਉਹਨਾਂ ਸੋਚਿਆ ਜੇ ਬੁੱਚੜਾਂ ਨੇ ਮੁਕਾਬਲਾ ਕੀਤਾ ਤਾਂ ਉਹ ਪੈਂਤੜਾ ਬੰਨ੍ਹ ਕੇ ਕਰਾਰੇ ਹੱਥ ਵਿਖਾਉਣਗੇ।

ਉਸੇ ਦਿਨ, 11 ਜੂਨ 1871 ਨੂੰ ਸਿੰਘ, ਲਹਿਣਾ ਸਿੰਘ ਜੱਟ ਲੋਪੋਕੀ, ਘਰ ਇਕੱਠੇ ਹੋਏ। ਉੱਥੇ ਹਥਿਆਰਾਂ ਦੀ ਘਾਟ ਮਹਿਸੂਸ ਕੀਤੀ।

ਹਥਿਆਰਾਂ ਦੀ ਘਾਟ ਪੂਰੀ ਕਰਨ ਲਈ ਸ੍ਰ. ਲਾਲ ਸਿੰਘ ਸਿਪਾਹੀ ਪੁਲਿਸ ਲਾਈਨ ਗਿਆ। ਉਂਜ ਤਾਂ ਕਿਰਪਾਨ ਰੱਖਣ ਲਈ ਵੀ ਸਰਕਾਰ ਕੋਲੋਂ ਇਜਾਜ਼ਤ ਲੈਣੀ ਪੈਂਦੀ ਸੀ। ਪਰ ਉਹ ਉਥੋਂ ਕੁਝ ਕਿਰਪਾਨਾਂ ਲੈ ਆਇਆ। ਕੁਝ ਸਿੰਘਾਂ ਨੇ ਸਫ਼ਾ ਜੰਗ ਲੈ ਲਏ। ਉਹ 12 ਜੂਨ 1871, ਸੋਮਵਾਰ ਨੂੰ ਅੱਧੀ ਕੁ ਰਾਤ ਵੇਲੇ, ਦੱਬੇ ਪੈਰੀਂ ਘੰਟਾ ਘਰ ਵਾਲੇ ਬੁੱਚੜਖਾਨੇ ਕੋਲ ਪਹੁੰਚੇ। ਉਹਨਾਂ ਨੂੰ ਵੇਖ ਕੇ ਕੁੱਤੇ ਭੌਂਕੇ, ਬੁੱਚੜਾਂ ਦੇ ਜਾਗਣ ਦੇ ਡਰ ਕਰਕੇ ਸਾਰੇ ਸਿੰਘ ਖਿੰਡ-ਪੁੰਡ ਗਏ।

13 ਜੂਨ ਨੂੰ ਵੀ ਉਹਨਾਂ ਦੀ ਹਮਲਾ ਕਰਨ ਦੀ ਵਿਉਂਤ ਕਾਮਯਾਬ ਨਾ ਹੋਈ। ਸੰਤ ਮਿਹਰ ਸਿੰਘ ਅਤੇ ਝੰਡਾ ਸਿੰਘ ਨੇ ਵਾਪਸ ਆ ਕੇ ਹੋਰ ਬੰਦੇ ਅਤੇ ਹਥਿਆਰ ਲਿਆਉਣ ਦਾ ਸੁਝਾ ਦਿੱਤਾ ਜਿਸ ਨੂੰ ਪ੍ਰਵਾਨ ਨਾ ਕੀਤਾ ਗਿਆ। ਬਾਬਾ ਜੀ ਦੇ ਪੜਪੋਤਰੇ ਸੰਤ ਦਲੀਪ ਸਿੰਘ ਜੀ ਦਸਦੇ ਹਨ ਕਿ 14 ਜੂਨ, ਜੇਠ ਸੁਦੀ ਪੂਰਨਮਾਸ਼ੀ ਨੂੰ ਸਵੇਰੇ ਬਾਬਾ ਜੀ ਦੇ ਗ੍ਰਿਹਿ ਵਿਖੇ ਹਵਨ ਕੀਤਾ ਗਿਆ। ਸਤਿਗੁਰੂ ਅੱਗੇ ਅਰਦਾਸ

ਕਰਦਿਆਂ, ਅਰਜ਼ ਕੀਤੀ ਗਈ ਕਿ,

"ਗਊ-ਗ਼ਰੀਬ ਦੇ ਕਸ਼ਟ ਨੂੰ ਦੂਰ ਕਰੋ। ਬੰਦੀਖਾਨੇ ਦੀ ਬੰਦ ਖਲਾਸ ਕਰੋ। ਮਹਾਂ ਮਲੇਸ਼ ਦਾ ਨਾਸ ਕਰੋ। ਆਪਣੇ ਸੰਤ ਖਾਲਸੇ ਦਾ ਪ੍ਰਕਾਸ਼ ਕਰੋ। ਅੰਗ ਸੰਗ ਸਹਾਈ ਹੋਵੋ ਸ਼ਹੀਦੀ ਪਹਿਰੇ ਬਖ਼ਸ਼ੋ, ਹਰ ਮੈਦਾਨ ਖ਼ਾਲਸੇ ਦੀ ਫ਼ਤਹਿ ਬਖ਼ਸ਼ੋ।"

ਅਰਦਾਸ ਕਰਕੇ ਸਾਰਿਆਂ ਦੇ ਚਿਹਰੇ ਦਗ ਦਗ ਕਰ ਰਹੇ ਸਨ। ਉਹਨਾਂ ਨੂੰ ਭਰੋਸਾ ਸੀ ਕਿ ਉਹ ਅੱਜ ਜ਼ਰੂਰ ਫ਼ਤਹਿ ਪ੍ਰਾਪਤ ਕਰਨਗੇ। ਇਹ ਫ਼ੈਸਲਾ ਕਰਕੇ ਕਿ ਰਾਤੀਂ ਉਹ ਪਵਿੱਤਰ ਸਰੋਵਰ ਵਿੱਚੋਂ ਇਸ਼ਨਾਨ ਕਰਕੇ ਕਾਰਜ ਕਰਨ ਲਈ ਚਲਣਗੇ, ਉਹ ਖਿੰਡ ਪੁੰਡ ਗਏ। ਕਿਸੇ ਆਂਢੀ ਗੁਆਂਢੀ ਨੂੰ ਉਹਨਾਂ ਰਾਹੀਂ ਕਿਸੇ ਕਾਰੇ ਕਰਨ ਦੀ ਯੋਜਨਾ ਦਾ ਸ਼ਕ ਨਹੀਂ ਹੋਇਆ ਕਿਉਂਕਿ ਸਾਰੇ ਸਮਝਦੇ ਸਨ ਕਿ ਬਾਬਾ ਜੀ ਘਰ ਤਾਂ ਸਿੱਖ-ਸਾਧ ਆਉਂਦੇ ਹੀ ਰਹਿੰਦੇ ਹਨ।

ਮਿਥੇ ਪ੍ਰੋਗਰਾਮ ਅਨੁਸਾਰ, ਸਿੰਘ ਦਰਬਾਰ ਸਾਹਿਬ ਪਹੁੰਚੇ। ਸੰਤ ਹਰਨਾਮ ਸਿੰਘ ਹੁਰਾਂ ਦੇ ਸ਼ਬਦਾ ਵਿੱਚ,

*"ਸਮੇਂ ਰਾਤ ਦੇ ਸਿੰਘ ਇਹ ਬੀਰ ਬਾਂਕੇ,*
*ਹਰ ਕੀ ਪੌੜੀਆਂ ਦੇ ਵਿੱਚ ਨਾਇ ਕਰਕੇ।*
*ਪੱਲੇ ਗਲਾਂ ਵਿੱਚ ਪਾਏ ਅਰਦਾਸ ਸੋਧੀ,*
*ਚਰਨਾਂ ਸਤਿਗੁਰਾਂ ਦਾ ਧਿਆਨ ਲਾਇ ਕਰਕੇ।*
*ਅੰਗ ਸੰਗ ਹੋ ਕੇ ਰੱਛਿਆ ਕਰੀਂ ਸਾਡੀ,*
*ਔਗਣ ਅਸਾਂ ਦੇ ਕੁਲ ਭੁਲਾਇ ਕਰਕੇ।*
*ਸੱਚੇ ਪਾਤਸ਼ਾਹ ਜੀ ਸਾਨੂੰ ਫ਼ਤਹਿ ਬਖ਼ਸ਼ੀਂ,*
*ਆਪਣੇ ਨਾਮ ਦੀ ਲਾਜ ਰਖਇ ਕਰਕੇ।*
*ਸੌਹੇਂ ਮੱਥੇ ਮਰੀਏ ਜੇ ਕਰ ਮੌਤ ਆਵੇ,*
*ਜ਼ਾਲਮ ਪਾਪੀਆਂ ਮਾਰ ਮੁਕਾਇ ਕਰਕੇ।*
*ਬੁੱਚੜ ਖਾਨੇ ਵਿੱਚ ਵੜੇ ਹਰਨਾਮ ਸਿੰਘਾ,*
*ਸਤਿ ਸ੍ਰੀ ਅਕਾਲ ਬੁਲਾਇ ਕਰਕੇ।*

*-ਸੰਤ ਖਾਲਸਾ*

ਬੁੱਚੜਖਾਨੇ ਦੇ ਬੰਦ ਦਰਵਾਜੇ ਕੋਲ ਇੱਕ ਇੱਕ ਕਰਕੇ 9 ਸਿੰਘ ਪਹੁੰਚੇ। ਉਹਨਾਂ ਕੋਲ ਰੋਟੀਆਂ ਸਨ। ਜਿਹੜਾ ਪਹਿਲਾਂ ਪਹੁੰਚਿਆ ਉਸਨੇ ਕੁੱਤਿਆਂ ਨੂੰ ਰੋਟੀਆਂ ਪਾ ਦਿੱਤੀਆਂ। ਉਹ ਰੋਟੀਆਂ ਖਾਣ ਲੱਗ ਪਏ। ਇੱਕ ਸਿੰਘ ਕਤਲਗਾਹ ਦੇ ਪਿਛਲੇ ਪਾਸੇ ਗਿਆ। ਉਹ ਉਸ ਵਹਿਣੀ ਵਿੱਚੋਂ ਅੰਦਰ ਵੜਿਆ ਜਿੱਥੋਂ ਕਤਲ ਕੀਤੀਆਂ ਗਈਆਂ ਗਊਆਂ ਦੀ ਰੱਤ ਬਾਹਰ ਵਗਦੀ ਸੀ। ਕਸਾਈ ਘੂਕ ਸੁਤੇ ਪਏ ਸਨ। ਉਸ ਨੇ ਅਗਲੇ ਪਾਸੇ ਆ ਕੇ ਜਦੋਂ ਜੰਦਰਾ ਖੋਲ੍ਹਿਆ ਤਾਂ ਉਹ ਭੁੜਕ ਕੇ ਥੱਲੇ ਜਾ ਪਿਆ। ਇੰਝ ਲਗਦਾ ਸੀ ਕਿ ਉਹ ਪਹਿਲਾਂ ਖੁਲ੍ਹਿਆ ਪਿਆ ਸੀ। ਸਾਰੇ ਸਿੰਘ ਅੰਦਰ ਆ ਗਏ। ਸੌ ਕੁ, ਲਾਖੀ, ਗੋਰੀ ਜਾਂ ਡੱਬ-ਖੜੱਬੀ ਗਾਂ ਖੜੀ ਸੀ ਜਾਂ ਵੱਛੇ। ਸਿੰਘਾਂ ਨੇ ਗਊਆਂ ਦੇ ਰੱਸੇ ਵੱਢਣੇ ਸ਼ੁਰੂ ਕਰਕੇ ਉਹਨਾਂ ਨੂੰ ਬਾਹਰ ਹਿਕਣਾ ਸ਼ੁਰੂ ਕੀਤਾ। ਗਊਆਂ ਰਿੰਗੀਆਂ, ਵੱਛੇ ਚੁੰਗੀਆਂ ਭਰਨ ਲੱਗੇ। ਕਸਾਈ ਰੌਲਾ ਸੁਣ ਕੇ ਜਾਗ ਪਏ; ਉਹਨਾਂ ਨੇ ਰੌਲਾ ਪਾ ਦਿੱਤਾ। ਸਿੱਖ ਆ ਪਏ! ਸਿੱਖ ਆ ਪਏ! ਅਤੇ ਜੋ ਹੱਥ ਵਿੱਚ ਆਇਆ ਲੈ ਕੇ, ਚੰਨ ਚਾਨਣੀ ਰਾਤ ਵਿੱਚ ਸਿੰਘਾਂ ਵਲ ਵਧੇ। ਸਿੰਘ ਇਸ ਸਥਿਤੀ ਲਈ ਤਿਆਰ ਸਨ। ਉਹਨਾਂ ਜੈਕਾਰੇ ਗ਼ਜਾਏ ਅਤੇ ਪੈਂਤੜੇ ਬੰਨ੍ਹ ਲਏ। ਹਥਿਆਰ ਬਧ ਉਹ ਹੈ ਹੀ ਸਨ। ਉਹਨਾਂ ਆਪਣਾ ਆਪ ਵੀ ਬਚਾਇਆ ਅਤੇ ਤਲਵਾਰਾਂ, ਸਫ਼ਾਜੰਗਾਂ ਨਾਲ ਮੋੜਵਾਂ ਜਵਾਬ ਵੀ ਦਿੱਤਾ। ਘੱਟ ਜ਼ੋਰ ਨਾਲ ਉਹ ਵਧ ਕਰਾਰੇ ਫੱਟ ਲਾ ਰਹੇ ਸਨ। ਇੰਜ ਲਗਦਾ ਸੀ ਉਹਨਾਂ ਦੇ ਤਾਂ ਹੱਥ ਵਿੱਚ ਹੀ ਹਥਿਆਰ ਸਨ, ਵਾਰ ਤਾਂ ਕਿਸੇ ਦੈਵੀ ਸ਼ਕਤੀ ਕਾਰਨ ਜਾਂ ਸ਼ਹੀਦੀ ਪਹਿਰੇ ਕਾਰਨ ਬੁੱਚੜਾਂ ਦਾ ਜਾਨੀ ਨੁਕਸਾਨ ਕਰ ਰਹੇ ਸਨ।

ਜੋਸ਼ੀਲੇ ਜੈਕਾਰਿਆਂ, ਹਥਿਆਰਾਂ ਦੀ ਖਣਕਾਰ ਅਤੇ ਅਚਾਨਕ ਹੋਏ ਹਮਲੇ, ਵਿੱਚ ਮਾਰੇ ਗਏ ਅਤੇ ਫੱਟੜ ਹੋਏ ਕਸਾਈਆਂ ਨੇ, ਬਚੇ ਕਸਾਈਆਂ ਦੇ ਹੌਸਲੇ ਹੀ ਪਸਤ ਕਰ ਦਿੱਤੇ। ਸਿੰਘ ਹਥਿਆਰ ਵਾਹੁੰਦੇ, ਗਊਆਂ ਦੇ ਰੱਸੇ ਵਢਦੇ, ਗਊਆਂ ਹਿੱਕ ਕੇ ਦਰਵਾਜਿਓਂ ਬਾਹਰ ਆ ਗਏ। ਕਿਸੇ ਉਹਨਾਂ ਦਾ ਪਿੱਛਾ ਨਾ ਕੀਤਾ। ਉਹਨਾਂ ਨੇ, ਗਊਆਂ ਹਿੱਕ ਕੇ, ਭਗਤਾਂ ਵਾਲੇ ਦਰਵਾਜੇ ਦੇ ਬਾਹਰ ਵਾਰ ਬੀੜ ਵਿੱਚ ਛੱਡ ਦਿੱਤੀਆਂ। ਆਪ ਉਹ ਲਹੂ ਦੀਆਂ ਛਿਟਾਂ ਵਾਲੇ ਕੱਪੜੇ

ਬਦਲਣ ਲਈ, ਮੀਲ ਕੁ ਦੀ ਵਿੱਥ ਉੱਤੇ ਇੱਕ ਭੱਠੇ ਕੋਲ, ਜਿਸ ਦੇ ਨੇੜੇ ਖੂਹ ਅਤੇ ਕੁੱਪ ਸੀ, ਪਹੁੰਚੇ। ਉਥੇ ਉਹਨਾਂ ਨੇ ਆਪਣੇ ਬਸਤਰ ਬਦਲੇ; ਹਥਿਆਰ ਲੁਕਾਏ,- ਬਾਬਾ ਲਹਿਣਾ ਸਿੰਘ ਨੇ ਤਾਂ ਸਫ਼ਾ ਜੰਗ ਖੂਹ ਵਿੱਚ ਹੀ ਸੁੱਟ ਦਿੱਤਾ ਅਤੇ ਆਪਣੀ ਕਾਮਯਾਬੀ ਤੇ ਸਹੀ ਸਲਾਮਤ ਵਾਪਸੀ ਉੱਤੇ; ਅਕਾਲ ਪੁਰਖ ਦੇ ਫ਼ਤਹਿ ਬਖ਼ਸ਼ਣ ਉੱਤੇ; ਉਸਦਾ ਸ਼ੁਕਰਾਨਾ ਕਰਦੇ ਆਪਣੇ ਆਪਣੇ ਰਾਹ ਪਏ।

ਬੁੱਚੜਖਾਨੇ ਦੇ ਹਾਤੇ ਵਿੱਚ ਬੁੱਚੜਾਂ ਨੇ ਜਦ ਆਪਣੇ ਬੰਦੇ ਸੰਭਾਲੇ ਤਾਂ ਉਹਨਾਂ ਵਿੱਚੋਂ ਚਾਰ ਅੱਲਾ ਤਾਲਾ ਨੂੰ ਪਿਆਰੇ ਹੋ ਚੁੱਕੇ ਸਨ। ਉਹਨਾਂ ਦੇ ਨਾਂ ਪੀਰਾ, ਜਿਉਣਾ, ਸ਼ਾਦੀ ਅਤੇ ਇਮਾਮੀ ਸਨ। ਤਿੰਨ ਕਸਾਈ, ਕਰਮਦੀਨ, ਇਲਾਹੀ ਬਖ਼ਸ਼ ਅਤੇ ਖੀਵਾ ਕਰਾਰੇ ਫੱਟ ਲਗਣ ਕਾਰਨ ਹਾਏ, ਹਾਏ ਕਰ ਰਹੇ ਸਨ।

15 ਜੂਨ 1871, ਵੀਰਵਾਰ ਨੂੰ ਦਿਨ ਚੜ੍ਹਦੇ ਤੱਕ ਬੁੱਚੜਖਾਨੇ ਉੱਤੇ ਹੋਏ ਹਮਲੇ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ। ਹਿੰਦੂ-ਦਿੱਲੋਂ ਖ਼ੁਸ਼ ਸਨ ਕਿ ਕੋਈ ਤਾਂ ਸੂਰਮਾ ਨਿਤਰਿਆ! ਮੁਸਲਮਾਨ ਸਹਿਮ ਗਏ ਸਨ। ਪਰ ਉਹ ਵੀ ਅੰਦਰੋਂ ਕਸਾਈ ਹਮ-ਮਜ਼੍ਹਬਾਂ ਨੂੰ ਕੋਸ ਰਹੇ ਸਨ ਜਿਨ੍ਹਾਂ ਬਗਾਨਿਆਂ ਦੀ ਸ਼ਹਿ ਤੇ ਬਖਾਂਧ ਵਧਾਈ ਸੀ। ਸਾਰੇ ਸ਼ਹਿਰ ਦੇ ਕਸਾਈਆਂ ਦਾ ਬੁਰਾ ਹਾਲ ਸੀ। ਉਹਨਾਂ ਨੂੰ ਭੈਅ ਪੈ ਗਿਆ ਕਿ ਪਤਾ ਨਹੀਂ ਕਦੋਂ ਉਹਨਾਂ ਨੂੰ ਵੀ ਸੋਧਿਆ ਜਾਏ! ਉਹਨਾਂ ਆਪਣੀ ਜਾਨ ਦਾ ਬਚਾਅ, ਕਸਾਈਪੁਣੇ ਤੋਂ ਤੋਬਾ ਕਰਨ ਵਿੱਚ ਹੀ ਸਮਝਿਆ।

ਬਾਬਾ ਲਹਿਣਾ ਸਿੰਘ ਅਤੇ ਉਹਨਾਂ ਦੇ ਸਾਥੀ ਪਹਿਲਾਂ ਵਾਂਗ ਹੀ ਵਿਚਰ ਰਹੇ ਸਨ। ਉਹ ਕਦੀ ਸ਼ਹਿਰ ਵਿੱਚ ਵੀ ਰਹਿੰਦੇ, ਕਦੀ ਬਾਹਰ ਚਲੇ ਜਾਂਦੇ। ਪਰ ਉਹਨਾਂ ਨੂੰ ਸੰਤੁਸ਼ਟਤਾ ਸੀ ਕਿ ਉਹਨਾਂ ਸੂਰਮਿਆਂ ਵਾਲਾ ਕੰਮ ਕੀਤਾ ਸੀ।

# ਸ਼ਹਾਦਤ

ਬਾਬਾ ਲਹਿਣਾ ਸਿੰਘ ਜੀ ਅਤੇ ਉਹਨਾਂ ਦੇ ਸਾਥੀ, ਸੁਰੱਖਿਅਤ ਅਤ ਚੜ੍ਹਦੀ ਕਲਾ ਵਿੱਚ ਕਾਰ ਵਿਹਾਰ ਜਾਂ ਭਜਨ ਬੰਦਗੀ ਕਰ ਰਹੇ ਸਨ। ਸਰਕਾਰ ਬੁੱਚੜਖਾਨੇ ਉੱਤੇ ਹੋਏ ਹਮਲੇ ਤੋਂ ਪ੍ਰੇਸ਼ਾਨ ਸੀ। ਡਿਪਟੀ ਕਮਿਸ਼ਨਰ ਦਾ ਆਪਣੇ ਤੋਂ ਉਤਲੇ ਅਧਿਕਾਰੀਆਂ ਨੂੰ ਜਵਾਬ ਦੇਣਾ ਔਖਾ ਹੋ ਗਿਆ ਸੀ ਕਿ ਇਹ ਸੀ ਉਸਦਾ ਪ੍ਰਸ਼ਾਸਨ? 3 ਜੂਨ ਨੂੰ ਕਮਿਸ਼ਨਰ ਦੇ ਕੀਤੇ ਦਰਬਾਰ ਦੀ ਤਾਂ ਕੋਈ ਵੁਕਤ ਹੀ ਨਹੀਂ ਸੀ। ਜੋ ਵਾਪਰਨਾ ਸੀ ਉਹ ਤਾਂ ਵਾਪਰ ਗਿਆ ਪਰ ਕਾਤਲਾਂ ਦਾ ਨਾ ਫੜੇ ਜਾਣਾ ਤਾਂ ਸਰਕਾਰ ਦੀ ਅਸਫਲਤਾ ਦਾ ਪ੍ਰਗਟਾਵਾ ਸੀ। ਡੀ. ਸੀ. ਨੇ ਪ੍ਰਸ਼ਾਸਨ ਦਾ ਰੋਅਬ-ਦਾਬ ਕਾਇਮ ਰੱਖਣ ਲਈ ਕਾਤਲਾਂ ਨੂੰ ਤੁਰੰਤ ਫੜਕੇ ਸਜਾਵਾਂ ਦੁਆਉਣ ਦਾ ਭਰੋਸਾ ਦੁਆਇਆ; ਪੁਲਿਸ ਦੇ ਸ਼ਿਕੰਜੇ ਕੱਸੇ; ਕਸੂਰਵਾਰ ਫੜਨ ਲਈ, ਹਰ ਨਾਗਰਿਕ ਦੀ ਮਦਦ ਮੰਗੀ। ਪੁਲਿਸ ਲਈ ਪਹਿਲਾ ਤੇ ਸੌਖਾ ਕੰਮ ਸ਼ਕ ਦੀ ਬਿਨਾ ਤੇ ਭੋਲੇ ਭਾਲੇ ਨਿਰਦੋਸ਼ ਲੋਕਾਂ ਨੂੰ ਫੜਨਾ ਸੀ, ਉਹਨਾਂ ਕੀਤਾ, ਪਰ ਕੋਈ ਤਸੱਲੀ ਬਖ਼ਸ਼ ਸਿੱਟਾ ਨਾ ਨਿਕਲਿਆ। ਮੁਸਲਮਾਨਾਂ ਦੇ ਦਿਲਾਂ ਵਿੱਚੋਂ ਦਹਿਸ਼ਤ ਨਾ ਘਟੀ।

ਪੰਜਾਬ ਸਰਕਾਰ ਨੇ ਅੰਮ੍ਰਿਤਸਰ ਦੀ ਪੁਲਿਸ ਨੂੰ ਅਸਫਲ ਹੋਇਆ ਜਾਣ ਕੇ ਇਹ ਕਤਲ ਕੇਸ 24 ਜੂਨ 1871 ਨੂੰ ਮਿਸਟਰ ਕ੍ਰਿਸਟੀ ਨੂੰ ਸੌਂਪ ਦਿੱਤਾ। ਉਹ ਸਭ ਤੋਂ ਵੱਧ ਚਾਤਰ, ਹੁਸ਼ਿਆਰ ਤੇ ਜਾਸੂਸੀ ਵਿੱਚ ਮਾਹਿਰ ਪੁਲਿਸ ਅਧਿਕਾਰੀ ਸਮਝਿਆ ਜਾਂਦਾ ਸੀ; ਉਹ ਜਲੰਧਰ ਦਾ ਐਸ. ਪੀ. ਸੀ। ਉਸ ਨੇ ਅੰਮ੍ਰਿਤਸਰ ਆ ਕੇ, ਜ਼ੁੰਮੇਵਾਰੀ ਸੰਭਾਲਦਿਆਂ ਹੀ ਸ਼ਕ ਵਿੱਚ ਫੜੇ ਗਏ ਨਿਰਦੋਸ਼ ਲੋਕਾਂ ਨੂੰ ਛੱਡ ਦਿੱਤਾ

ਤਾਂ ਕਿ ਨਾਗਰਿਕਾਂ ਦੀ ਖ਼ੁਸ਼ਨੂਦੀ ਹਾਸਲ ਕਰ ਸਕੇ। ਉਸਦਾ ਕਾਰਜ ਖੇਤਰ ਕਾਤਲਾਂ ਨੂੰ ਸਜ਼ਾ ਦਿਵਾਉਣਾ ਅਤੇ ਮੁਸਲਮਾਨਾਂ ਅੰਦਰੋਂ ਸਹਿਮ ਤੇ ਡਰ ਖ਼ਤਮ ਕਰਨਾ ਸੀ।

ਕ੍ਰਿਸਟੀ ਦੀ ਮਦਦ ਲਈ ਪੂਰਾ ਅਮਲਾ ਫੈਲਾ ਸੀ। ਜ਼ਿਲ੍ਹੇ ਹੁਸ਼ਿਆਰਪੁਰ ਦਾ ਪੁਲਿਸ ਇਨਸਪੈਕਟਰ ਫਜ਼ਲ ਹੁਸੈਨ, ਡਿਪਟੀ ਇੰਸਪੈਕਟਰ ਡੋਗਰ ਮਲ, ਅਤਰ ਸਿੰਘ, ਸੁਰਜਨ ਤੇ ਮਈਆ ਸਿੰਘ ਤਿੰਨ ਸਾਰਜੰਟ ਅਤੇ 8 ਸਿਪਾਹੀ ਉਹਦੇ ਸਟਾਫ ਵਿੱਚ ਨਿਯੁਕਤ ਕੀਤੇ ਗਏ। ਸ਼ਹਿਰ ਦੀ ਕੋਤਵਾਲੀ ਤੋਂ ਵੱਖਰਾ ਇਕ ਮਕਾਨ ਲੈ ਕੇ, ਉੱਥੇ ਇਹਨਾਂ ਛਾਣਬੀਨ ਦਾ ਕਾਰਜ ਸ਼ੁਰੂ ਕੀਤਾ।

ਉਸਨੇ ਕਾਤਲਾਂ ਦਾ ਪਤਾ ਦੇਣ ਵਾਲੇ ਨੂੰ, ਇੱਕ ਹਜ਼ਾਰ ਰੁਪਈਆ ਇਨਾਮ ਦੇਣ ਦਾ ਐਲਾਨ ਕਰਵਾਇਆ। ਸ਼ਹਿਰ ਵਿੱਚੋਂ ਉਸਨੇ ਮੰਗਲ ਸਿੰਘ ਰਾਮਗੜ੍ਹੀਆ, ਭਗਵਾਨ ਸਿੰਘ, ਰਾਇ ਮੂਲ ਸਿੰਘ, ਖ਼ਾਨ ਮੁਹੰਮਦ ਸ਼ਾਹ ਆਦਿ ਨਾਲ ਤਾਲ ਮੇਲ ਪੈਦਾ ਕੀਤਾ। ਇਸ ਕੇਸ ਵਿੱਚ ਉਹਨਾਂ ਦੀ ਉਚੇਚੀ ਮਦਦ ਦੀ ਆਸ ਕੀਤੀ।

ਖ਼ਾਨ ਮੁਹੰਮਦ ਸ਼ਾਹ ਤਾਂ ਵਿੱਸ ਘੋਲ ਰਿਹਾ ਸੀ। ਉਹ ਸੋਚਦਾ ਸੀ ਕਿ ਕਿਹੜਾ ਵੇਲਾ ਹੋਵੇ ਕਿ ਉਹ ਕਸਾਈਆਂ ਦੇ ਕਾਤਲਾਂ ਨੂੰ ਫੜਾ ਕੇ ਸਜਾਵਾਂ ਦੁਆਏ, ਹਮ-ਮਜ਼੍ਹਬਾਂ ਦੇ ਕਤਲ ਕੀਤੇ ਜਾਣ ਦਾ ਬਦਲਾ ਲਵੇ, ਇਨਾਮ ਹਾਸਲ ਕਰੇ ਤੇ ਵਾਹ ਵਾਹ ਖੱਟੇ। ਉਸਨੇ ਆਪਦੇ ਵੱਲੋਂ ਚਲਾਕੀ ਵਰਤੀ। ਆਪਣੇ ਵਰਗੇ ਸ਼ਰਾਬੀ-ਕਬਾਬੀ, ਚਰਿੱਤਰਹੀਨ ਨਿਹਾਲ ਸਿੰਘ, ਗੁਰਮੁਖ ਸਿੰਘ, ਕਾਨ੍ਹ ਸਿੰਘ ਵਰਗਿਆਂ ਨੂੰ ਗੰਢ ਲਿਆ। ਕ੍ਰਿਸਟੀ ਨੂੰ ਵਿਸ਼ਵਾਸ ਵਿੱਚ ਲੈ ਕੇ ਉਹਨਾਂ ਨੂੰ ਸਿਖਾਇਆ ਕਿ ਉਹ ਕਹਿੰਦੇ ਫਿਰਨ ਕਿ ਕਾਤਲ ਉਹ ਹੀ ਸਨ। ਖ਼ਾਨ ਸਮਝਦਾ ਸੀ ਕਿ ਇਸ ਨਾਲ ਤਿੜ ਕੇ ਅਸਲੀ ਕਾਤਲ ਜ਼ਰੂਰ ਸ਼ੇਖ਼ੀ ਮਾਰਨਗੇ ਅਤੇ ਬਕ ਪੈਣਗੇ। ਇੰਜ ਉਹਨਾਂ ਨੂੰ ਫੜਨ ਦੀ ਉਹਨਾਂ ਦੀ ਯੋਜਨਾ ਸੀ। ਪਰ ਇਸ ਸ਼ੋਸ਼ੇਬਾਜ਼ੀ ਦਾ ਕੁਝ ਵੀ ਸਿੱਟਾ ਨਾ ਨਿਕਲਿਆ।

ਕ੍ਰਿਸਟੀ ਦੇ ਪੱਲੇ ਵੀ ਕੁਝ ਨਹੀਂ ਸੀ ਪੈ ਰਿਹਾ। ਉਹ ਮੱਥੇ ਤੇ

ਹੱਥ ਮਾਰਨ ਲੱਗਾ। ਉਸਨੇ ਸ਼ਹਿਰ ਦੇ ਹੋਰ ਹਿੰਦੂ ਬਦਮਾਸ਼ ਸੱਦਕੇ ਉਹਨਾਂ ਨੂੰ ਡਰਾਇਆ ਧਮਕਾਇਆ, ਲੋਭ ਲਾਲਚ ਦਾ ਚੋਗਾ ਵੀ ਪਾਇਆ ਪਰ ਕੋਈ ਸਿੱਟਾ ਨਾ ਨਿਕਲਿਆ। ਫਿਰ ਉਸਨੇ ਪੁਲਿਸ ਦਾ ਪਿਛਲੇ ਦਿਨਾਂ ਦਾ ਰੋਜ਼ਨਾਮਚਾ ਮੰਗਵਾਇਆ; ਉਸ ਵਿੱਚ ਦਰਜ ਰਿਪੋਰਟਾਂ ਨੂੰ 10 ਜੂਨ 1871, ਸਨਿਚਰਵਾਰ ਦੀ, ਕਰੀਮ ਬਖ਼ਸ਼ ਤੇ ਪੀਰ ਬਖ਼ਸ਼ ਦੀ ਲਿਖਾਈ ਰਿਪੋਰਟ ਤੋਂ ਹੀਰਾ ਸਿੰਘ ਭਾਟੜੇ ਦਾ ਨਾਂ ਮਿਲਿਆ। ਉਹ ਉਸ ਦਿਨ ਬੁੱਚੜਖਾਨੇ ਦੇ ਗੇੜੇ ਲਾਉਂਦਾ ਰਿਹਾ ਸੀ। ਕ੍ਰਿਸਟੀ ਦੀ ਸੂਈ ਓਥੇ ਹੀ ਰੁਕ ਗਈ। ਉਸ ਨੂੰ ਲਿਆਂਦਾ ਗਿਆ, ਛੱਲੀਆਂ ਵਾਂਗ ਕੁੱਟਿਆ ਗਿਆ, ਉਨੀਂਦਰੇ ਰੱਖਿਆ ਗਿਆ, ਹੋਰ ਵੀ ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ। ਉਸਦੀ ਹੋਰ ਵੀ ਸ਼ਾਮਤ ਆ ਗਈ ਜਦੋਂ ਭਗਵਾਨ ਸਿੰਘ ਨੇ ਵੀ ਉਸਦੇ ਬਦਮਾਸ਼ ਹੋਣ ਦੀ ਹਾਮੀ ਭਰੀ। ਉਸਦਾ ਰੋਣ ਕੁਰਲਾਉਣ ਤੇ ਸੱਚ ਅਰਥਹੀਨ ਹੀ ਰਿਹਾ। ਹਾਂ ਜਦੋਂ 3 ਜੁਲਾਈ 1871 ਨੂੰ, ਪੁਲਿਸ ਦੇ ਤਸੀਹੇ ਨਾ ਝੱਲ ਸਕਦੇ ਹੋਏ ਨੇ, ਕਬੂਲ ਕਰ ਲਿਆ ਕਿ ਕਤਲ ਉਸਨੇ ਕੀਤੇ ਸਨ ਤਾਂ ਪੁਲਿਸ ਨੂੰ ਇਤਬਾਰ ਆਇਆ ਕਿ ਉਸਨੇ ਸੱਚ ਬੋਲਿਆ ਸੀ।

ਉਸਨੂੰ ਹੋਰ ਨਾ ਦੱਸਣ ਲਈ ਧਮਕਾਇਆ ਗਿਆ ਤਾਂ ਹੀਰਾ ਸਿੰਘ ਨੇ ਅਹੀਏ ਬਦਮਾਸ਼ ਦਾ ਨਾ ਲੈ ਦਿੱਤਾ। ਉਸਨੂੰ ਜਦ ਕੁਟਾਪਾ ਚੜ੍ਹਿਆ ਤਾਂ ਉਸ ਨੇ ਵੀ ਮੰਨਣਾ ਹੀ ਸੀ; 7 ਜੁਲਾਈ ਨੂੰ ਉਹਨਾਂ ਦੋਹਾਂ ਨੂੰ ਵਾਇਦਾਮਾਫ ਗੁਆਹ ਬਣਾਉਣ ਦਾ ਲਾਰਾ ਲਾ ਕੇ ਹੋਰ ਕਾਤਲਾਂ ਦੇ ਨਾਂ ਪੁੱਛੇ ਗਏ। ਉਹਨਾਂ ਨੇ ਸੇਠ ਜੈ ਰਾਮ ਦਾ ਨਾਂ ਲੈ ਦਿੱਤਾ। ਜਦ ਉਸ ਦੀ ਸ਼ਾਮਤ ਆ ਗਈ ਤਾਂ ਉਸਨੇ ਪੁਲਿਸ ਦੀ ਮਾਰ ਸਹਿਣ ਦੀ ਥਾਂ ਉੱਤੇ ਮੰਨਣ ਨੂੰ ਤਰਜੀਹ ਦਿੱਤੀ। ਪੁਲਿਸ ਨੇ ਉਸ ਨਾਲ ਵੀ ਵਾਇਦਾਮਾਫ ਗੁਆਹ ਬਣਾਉਣ ਦਾ ਇਕਰਾਰ ਕੀਤਾ।

ਇਸ ਤਰ੍ਹਾਂ ਨਾਲ ਕ੍ਰਿਸਟੀ ਤਫਤੀਸ਼ ਕਰ ਰਿਹਾ ਸੀ। ਭਾਵੇਂ ਅੰਮ੍ਰਿਤਸਰ ਦੇ ਡੀ.ਸੀ. ਨੂੰ ਇਹ ਤਰੀਕਾ ਨਾ ਪਸੰਦ ਸੀ ਪਰ ਕਾਰਵਾਈ ਪਾਉਣ ਅਤੇ ਉਤਲੇ ਅਫ਼ਸਰਾਂ ਨੂੰ ਰਿਪੋਰਟ ਭੇਜਣ ਲਈ

ਕਾਫ਼ੀ ਸੀ। ਆਮ ਸ਼ਹਿਰੀ ਸੋਚਦੇ ਸਨ ਕਿ ਕੀ ਇਸ ਕਾਰਵਾਈ ਦਾ ਸਿੱਟਾ ਨਿਆਂਕਾਰੀ ਹੋਵੇਗਾ?

ਇਹ ਸਿਲਸਲਾ ਚਲਦਾ ਰਿਹਾ। ਤਿੰਨ ਵਾਇਦਾ ਮਾਫ ਗੁਆਹਾਂ ਦੀ ਮਦਦ ਨਾਲ ਕੁਝ ਹੋਰ ਬੇਕਸੂਰ ਸ਼ਹਿਰੀ, ਜਿਨ੍ਹਾਂ ਵਿਚ ਅਕਾਲ ਬੁੰਗੇ ਦੇ ਨਿਹੰਗ ਵੀ ਸਨ, ਫੜ ਲਿਆਂਦੇ ਗਏ। ਸਭ ਨੂੰ ਤੀਜੇ ਦਰਜੇ ਦੇ ਤਸੀਹੇ ਦਿੱਤੇ ਗਏ; ਆਪਣੀ ਪਸੰਦ ਦੇ ਸਿੱਟੇ ਕੱਢ ਕੇ, 20 ਜੁਲਾਈ ਨੂੰ ਮਿਸਲ ਤਿਆਰ ਕੀਤੀ ਗਈ।

ਕ੍ਰਿਸਟੀ ਨੇ, 12 ਵਿਅਕਤੀਆਂ ਨੂੰ ਕਸਾਈਆਂ ਦੇ ਕਾਤਲ ਠਹਿਰਾਇਆ। ਉਹ ਬਾਰਾਂ ਵਿਅਕਤੀ ਸਨ : ਸੰਤ ਰਾਮ, ਰਾਮ ਕਿਸ਼ਨ, ਮੰਨਾ ਸਿੰਘ ਨਿਹੰਗ, ਜਵਾਲਾ ਸਿੰਘ, ਪੰਨਾ ਜੀ, ਮੂਲਾ, ਨਿਹਾਲ ਸਿੰਘ, ਮਈਆ, ਸੁੰਦਰ ਸਿੰਘ, ਭੂਪ ਸਿੰਘ, ਟੇਕਾ ਅਤੇ ਸੋਭਾ। ਇਹਨਾਂ ਬਾਰਾਂ ਨਾਗਰਿਕਾਂ ਉਤੇ 21 ਜੁਲਾਈ ਤੋਂ ਮਜਿਸਟ੍ਰੇਟ ਦੀ ਕਚਹਿਰੀ ਵਿੱਚ ਮੁਕੱਦਮਾ ਚਲਣਾ ਸ਼ੁਰੂ ਹੋਇਆ।

ਬਾਕਾਇਦਾ ਚਸ਼ਮਦੀਦ ਗੁਆਹ ਪੇਸ਼ ਹੋਏ; ਉਹਨਾਂ ਨੇ ਸਹੁੰਆਂ ਖਾ ਕੇ, ਬੁੱਚੜ ਕਤਲ ਹੋਣ ਬਾਰੇ ਅੱਖੀਂ ਵੇਖੇ ਤੇ ਕੰਨੀਂ ਸੁਣੇ ਹਾਲਾਤ ਬਿਆਨ ਕੀਤੇ। ਉਹਨਾਂ ਦੀ ਗੁਆਹੀ ਦੇ ਅਧਾਰ ਉੱਤੇ, ਸੰਤ ਰਾਮ ਆਦਿ ਨੂੰ ਕਾਤਲ ਕਰਾਰ ਦੇ ਕੇ 25 ਜੁਲਾਈ 1871 ਨੂੰ ਮਿਸਲ ਮੁਕੰਬਲ ਕਰਕੇ, ਫਾਈਲ ਡੀ. ਸੀ. ਨੂੰ ਭੇਜੀ। ਡੀ.ਸੀ. ਨੇ ਵੀ ਉਸਨੂੰ ਤਸਦੀਕ ਕਰਕੇ ਸੈਸ਼ਨ ਜੱਜ ਕੋਲ ਭੇਜ ਦਿੱਤਾ ਤਾਂਕਿ ਉਸ ਦੇ ਕਾਰਵਾਈ ਕੀਤੇ ਜਾਣ ਪਿੱਛੋਂ ਉਹਨਾਂ ਨੂੰ ਸਜਾਵਾਂ ਦਿਤੀਆਂ ਜਾ ਸਕਣ।

ਡੀ.ਸੀ., ਐਸ.ਪੀ. ਅਤੇ ਹੋਰ ਸਰਕਾਰੀ ਅਫਸਰ ਖ਼ੁਸ਼ ਸਨ ਕਿ ਉਹਨਾਂ ਨੇ ਨਿਆਂ ਕੀਤਾ ਸੀ; ਬੇਦੋਸ਼ੇ ਕਸਾਈਆਂ ਦੇ ਕਤਲ ਕਰਨ ਵਾਲਿਆਂ ਨੂੰ ਉਹਨਾਂ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਵੱਖ ਵੱਖ ਕਰ ਦਿੱਤਾ ਸੀ।

ਮੁਸਲਮਾਨ ਖ਼ੁਸ਼ ਸਨ। ਉਹ ਬਰਤਾਨਵੀ ਰਾਜ ਦੇ ਗੁਣ ਗਾ ਰਹੇ ਸਨ ਜਿਸ ਨੇ ਉਹਨਾਂ ਨੂੰ ਨਿਆਂ ਦਿੱਤਾ ਸੀ।

ਮਿਸਟਰ ਕ੍ਰਿਸਟੀ ਦਾ ਤਾਂ ਕਹਿਣਾ ਹੀ ਕੀ! ਉਹ ਧਰਤੀ ਤੋਂ ਗਿੱਠ ਉੱਚਾ ਤੁਰਦਾ ਸੀ। ਉਸ ਨੂੰ ਸ਼ਾਬਾਸ਼, ਇਨਾਮ ਅਤੇ ਚੰਗੀ ਤਰੱਕੀ ਮਿਲਣ ਵਿੱਚ ਸ਼ੱਕ ਹੀ ਨਹੀਂ ਸੀ। ਹੋਰ ਅਧਿਕਾਰੀ ਵੀ ਉਸ ਦੀ ਸੂਝ ਸਿਆਣਪ ਦਾ ਲੋਹਾ ਮੰਨਣ ਲਗ ਪਏ ਸਨ।

ਦੂਜੇ ਪਾਸੇ ਝੂਠੀਆਂ ਗੁਆਹੀਆਂ ਦੇ ਸਿਰ ਉਤੇ ਹੋਏ ਅਨਿਆਂ-ਪੂਰਨ ਫੈਸਲੇ ਕਾਰਨ ਦੋਸ਼ੀ ਕਰਾਰ ਦਿੱਤੇ ਗਏ ਲੋਕਾਂ ਘਰੀਂ ਤਾਂ ਸੱਥਰ ਵਿਛੇ ਪਏ ਸਨ।

ਧਰਮੀ ਸੂਰਿਆਂ ਬਾਰੇ ਕਿਸੇ ਨੂੰ ਸ਼ਕ ਵੀ ਨਹੀਂ ਸੀ। ਉਹਨਾਂ ਵਿਚੋਂ ਬਾਬਾ ਲਹਿਣਾ ਸਿੰਘ, ਬੀਲ੍ਹਾ ਸਿੰਘ ਆਦਿ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਸ੍ਰੀ ਭੈਣੀ ਸਾਹਿਬ ਪਹੁੰਚੇ ਹੋਏ ਸਨ।

ਇਹਨਾਂ ਦਿਨਾਂ ਵਿੱਚ ਸਤਿਗੁਰੂ ਜੀ ਵੀ ਨਾਖ਼ੁਸ਼ ਸਨ। ਕਾਰਨ, 15 ਜੁਲਾਈ 1871 ਨੂੰ ਪਿੱਛਲਰਾਤ ਰਾਏਕੋਟ ਬੁੱਚੜ ਕਤਲ ਕੇਸ ਬਾਰੇ ਸਾਕਾ ਹੋ ਚੁੱਕਾ ਸੀ; ਕੁਝ ਨਾਮਧਾਰੀ ਫੜ੍ਹੇ ਜਾ ਚੁੱਕੇ ਸਨ। ਸੱਚੇ ਪਾਤਸ਼ਾਹ ਜੀ ਨੂੰ ਗੁਆਹੀ ਦੇਣ ਲਈ, ਬੱਸੀ ਜਾਣਾ ਪੈਂਦਾ ਸੀ।

ਸ੍ਰੀ ਭੈਣੀ ਸਾਹਿਬ, ਅੰਮ੍ਰਿਤਸਰ ਅਤੇ ਰਾਏ ਕੋਟ ਦੇ ਸਾਕੇ ਦੀ ਚਰਚਾ ਸੀ। ਸੰਗਤ ਇਹ ਵੀ ਸਮਝਦੀ ਸੀ ਕਿ ਕਤਲ ਕੇਸ ਵਿੱਚ ਫੜੇ ਗਏ ਵਿਅਕਤੀ ਨਿਰਦੋਸ਼ ਸਨ।

ਸੱਚੇ ਪਾਤਸ਼ਾਹ ਜੀ ਨੇ, ਸੰਗਤ ਵਿੱਚ ਬੈਠਿਆਂ, ਇਕ ਦਿਨ, ਨਿਰਦੋਸ਼ ਵਿਅਕਤੀਆਂ ਦੇ ਫੜੇ ਜਾਣ ਉਤੇ ਅਫ਼ਸੋਸ ਪ੍ਰਗਟ ਕੀਤਾ। ਉਹਨਾਂ ਨੇ ਅਸਲੀ ਕਸੂਰਵਾਰਾਂ ਨੂੰ ਆਪਣੇ ਜੁਰਮ ਦਾ ਇਕਬਾਲ ਕਰਨ ਦੀ ਦਲੇਰੀ ਵਿਖਾਉਣ ਦੀ ਇੱਛਾ ਵਿਅਕਤ ਕੀਤੀ। ਸਾਧ-ਸੰਗਤ ਵਿੱਚ ਬੈਠੇ ਬਾਬਾ ਲਹਿਣਾ ਸਿੰਘ, ਬੀਲ੍ਹਾ ਸਿੰਘ ਆਦਿ ਨੇ ਸਮਝ ਲਿਆ ਕਿ ਗ਼ਰੀਬ-ਨਿਵਾਜ਼ ਦਾ ਇਹ ਬਚਨ ਤਾਂ ਉਹਨਾਂ ਲਈ ਸੀ। ਉਹ ਸਤਿਗੁਰੂ ਜੀ ਦੇ ਸਨਮੁੱਖ, ਹੱਥ ਬੰਨ੍ਹ ਕੇ ਖੜੇ ਹੋ ਗਏ। ਉਹਨਾਂ ਨੇ ਅੰਮ੍ਰਿਤਸਰ ਵਾਪਰੇ ਸਾਰੇ ਸਾਕੇ ਦੀ ਵਾਰਤਾ ਕਹਿ ਸੁਣਾਈ ਤੇ ਅਰਜ਼ ਕੀਤੀ ਕਿ,

"ਦੀਨਾ ਬੰਧੂ, ਸਾਨੂੰ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਅਤੇ ਗਊ ਦੀ ਰੱਖਿਆ ਲਈ, ਮਾਰੀਦਿਆਂ ਅੱਕ ਚੱਬਣਾ ਪਿਆ ਸੀ। ਸਾਨੂੰ ਬਖ਼ਸ਼ ਲੌ!"

"ਭਾਈ ਗਊਆਂ ਦੇ ਰੱਸੇ ਵੱਢ ਕੇ, ਗ਼ਰੀਬਾਂ ਨੂੰ ਦੁਖੀ ਹੁੰਦਿਆਂ ਵੇਖਣਾ ਵੀ ਤਾਂ ਚੰਗੀ ਗੱਲ ਨਹੀਂ,"

"ਸਾਡੇ ਲਈ ਕੀ ਹੁਕਮ ਹੈ। ਗ਼ਰੀਬ ਨਿਵਾਜ਼!"

"ਜਾਓ! ਜਿਹੜੀ ਖੇਤੀ ਤੁਸਾਂ ਬੀਜੀ ਸੀ, ਆਪ ਹੀ ਵੱਢੋ। ਉਸਦਾ ਬੋਲ੍ਹ ਵੀ ਆਪੇ ਚੁੱਕੋ।"

ਉਹਨਾਂ ਨੇ ਸਤਿਬਚਨ ਕੀਤਾ, ਸਤਿਗੁਰੂ ਜੀ ਨੂੰ ਚਰਨ ਬੰਦਨਾ ਕੀਤਾ ਅਤੇ ਭੈਣੀ ਸਾਹਿਬ ਤੋਂ ਕਮਰ ਕੱਸੇ ਕੀਤੇ।

ਅੰਮ੍ਰਿਤਸਰ ਆ ਕੇ ਉਹਨਾਂ ਨੇ ਆਪਣੇ ਸਾਥੀਆਂ ਦੀ ਭਾਲ ਕੀਤੀ। ਉਹਨਾਂ ਨੂੰ ਪਤਾ ਲੱਗਾ ਕਿ ਮਿਹਰ ਸਿੰਘ ਤਾ ਕਾਬਲ ਤੁਰ ਗਿਆ ਸੀ। ਝੰਡਾ ਸਿੰਘ ਅਤੇ ਲਛਮਣ ਸਿੰਘ ਵੀ ਪਤਾ ਨਹੀਂ ਕਿੱਧਰ ਵਿਚਰ ਰਹੇ ਸਨ। ਬਾਬਾ ਲਹਿਣਾ ਸਿੰਘ ਜੀ ਅਤੇ ਬੀਲ੍ਹਾ ਸਿੰਘ ਜੀ ਆਪਣੇ ਬਾਕੀ ਸਾਥੀਆਂ ਨੂੰ ਮਿਲੇ। ਉਹਨਾਂ ਨੂੰ ਸਤਿਗੁਰੂ ਜੀ ਦਾ ਹੁਕਮ ਸੁਣਾਇਆ। ਸਭ ਨੇ ਆਪ ਜੀ ਦੀ ਆਗਿਆ ਅੱਗੇ ਸੀਸ ਝੁਕਾ ਦਿੱਤਾ।

ਇੱਕ ਦਿਨ ਸੈਸ਼ਨ ਜੱਜ ਆਪਣੀ ਕਚਹਿਰੀ ਵਿੱਚ ਬੈਠ ਕੇਸਾਂ ਦੀ ਸੁਣਵਾਈ ਕਰ ਰਿਹਾ ਸੀ। ਇਹ ਸੱਤੇ ਘਮਾਘਮ ਉੱਥੇ ਪਹੁੰਚ ਅਤੇ ਜਾ ਫ਼ਤਹਿ ਗਜਾਈ। ਉਥੋਂ ਦੇ ਸਾਰੇ ਲੋਕ ਹੈਰਾਨ ਸਨ ਕਿ ਇਹ ਗਲ ਵਿੱਚ ਮਾਲਾ, ਸਿਧੇ ਦਸਤਾਰ, ਗੁਰਮੁਖੀ ਸਫੈਦ ਬਾਣੇ ਵਾਲੇ, ਨੂਰਾਨੀ ਚਿਹਰਿਆਂ ਵਾਲੇ ਸਾਧ, ਉੱਥੇ ਕੀ ਲੈਣ ਆਏ ਹਨ। ਜੱਜ ਨੇ ਚਲਦੀ ਕਲਮ ਰੋਕ ਕੇ, ਸੁਆਲੀਆ ਨਜ਼ਰਾਂ ਨਾਲ ਉਹਨਾਂ ਵੱਲ ਵੇਖਿਆ। ਉਹਨਾਂ ਨੇ ਦੱਸਿਆ ਕਿ ਉਹ ਇਹ ਪ੍ਰਗਟ ਕਰਨ ਆਏ ਹਨ ਕਿ :

1. ਕੂਕਾ ਝੂਠ ਨਹੀਂ ਬੋਲਦਾ।

2. ਉਹ ਅੰਗਰੇਜ਼ ਹਕੂਮਤ ਦਾ ਵਫਾਦਾਰ ਨਹੀਂ।

3. ਉਹ ਗਊ ਗ਼ਰੀਬ ਦਾ ਰਾਖਾ ਹੈ।

4. ਉਹ ਆਪਣੇ ਸਤਿਗੁਰੂ ਦੇ ਹੁਕਮ ਦਾ ਪਾਬੰਦ ਹੈ। ਅਤੇ

5. ਅੰਗਰੇਜ਼ ਦਾ ਕਾਨੂੰਨ, ਕਚਹਿਰੀ, ਨਿਆਂ ਸਭ ਝੂਠੇ ਹਨ।

ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿਚ :

"ਸਿੰਘਾਂ ਨੂੰ ਲਾਲੀਆਂ ਦਗਣ। ਪਹਿਲੀ ਪੇਸ਼ੀ ਫ਼ਰੰਗੀ ਨੇ ਪੁੱਛਿਆ ਤੁਮਨੇ ਬੁੱਚੜ ਬੱਢੇ ਹੈਂ। ਸਿੰਘਾਂ ਕਿਹਾ ਬੱਢੇ ਹੈਂ। ਸਿੰਘਾਂ ਨੇ ਕਿਹਾ ਇਹ ਨਗਰੀ ਸਾਡੇ ਗੁਰੂ ਕੀ ਹੈ ਤੇ ਹਿੰਦੂ ਧਰਮ ਕੀ ਵੱਸੋਂ ਹੈ। ਤੁਰਕਾਂ ਨੇ ਅਰਜ਼ੀ ਦਿਤੀ ਸੀ ਕਿ ਸ਼ਹਿਰ ਮੇਂ ਬੁੱਚੜਖਾਨਾ ਲਗੇ ਸੋ ਤੁਸੀਂ ਬੁੱਚੜਖਾਨਾ ਸ਼ਹਿਰ ਮੇਂ ਲਗਾ ਦਿਤਾ ਹੈ। ਨੰਦਨੋ ਆਇਕੈ ਤੁਸਾਂ ਬੁੱਚੜਖਾਨਾ ਲਾਏ ਹੈਂ। ਇਸ ਪੰਜਾਬ ਕੀ ਧਰਤੀ ਮੈ ਕੋਈ ਨਾ ਸੀ ਕਰਦਾ ਗਊ ਬੱਧ। ਚੋਰੀ ਜਾਇਕੇ ਕਿਧਰੇ ਲੁਕ ਕੇ ਕੋਈ ਕਰਦਾ ਸੀ। ਤੁਸਾਂ ਪਰਗਟ ਲਾਏ ਹੈਂ ਬੁੱਚੜਖ਼ਾਨੇ। ਤੁਹਾਡੀ ਸ਼ਹਿ ਨਾਲ ਸ਼ਹਿਰ ਵਿਚੇ ਹੀ ਵੇਚਣਾ ਸ਼ੁਰੂ ਕੀਤਾ ਹੈ ਮਾਸ। ਹਿੰਦੂ ਕਾ ਧਰਮ ਦੂਰ ਹੁੰਦਾ ਹੈ। ਜੇ ਸ਼ਹਿਰ ਮੇਂ ਬੁੱਚੜਖਾਨਾ ਰਿਹਾ ਤਾਂ ਏਤਨਾ ਖ਼ਾਲਸਾ ਤਾਂ ਹੁਣ ਫ਼ਾਂਸੀ ਚੜ੍ਹਿਆ ਹੈ ਫੇਰ ਖ਼ਾਲਸਾ ਝਲਿਆ ਨਹੀਂ ਜਾਏਗਾ। ਧਰਮ ਪਰ ਸਭ ਸੀਸ ਦੇਣ ਵਾਲੇ ਹੈਂ। ਬੁੱਚੜਖਾਨਾ ਸ਼ਹਿਰ ਮੈ ਨਾ ਰਹੇ। ਹਿੰਦੂ ਕੇ ਸਾਹਮਣੇ ਗਊ ਬੱਧ ਹੋਵੇ ਤਾਂ ਹਿੰਦੂ ਕੋ ਪਰਸ਼ਾਦਾ ਛਕਣਾ ਤੇ ਪਾਣੀ ਪੀਣਾ ਹਰਾਮ ਹੈ। ਸਾਹਮਣੇ ਗਊਆਂ ਕਾ ਬੁਰਾ ਹੁੰਦਾ ਹੈ ਤਾਂ ਤੇ ਹਿੰਦੂ ਛਤਰੀ ਕੋਈ ਨਹੀਂ ਰਿਹਾ। ਅਸਾਂ ਬੁੱਚੜਖਾਨੇ ਹਟਾਉਣ ਦੇ ਵਾਸਤੇ ਏਹ ਕਾਰਨ ਕੀਤਾ ਹੈ। ਸਾਤੋਂ ਦੇਖ ਕੇ ਗਊ ਦਾ ਤਰਾਸ ਝਲਿਆ ਨਹੀਂ ਜਾਂਦਾ ਹੈ। ਜੋ ਗਊ ਕਾ ਬੁਰਾ ਕਰੇ ਸੋ ਸਾਨੂੰ ਬੁਰਾ ਲਗਦਾ ਹੈ। ਏਸ ਗਊ ਬੱਧ ਹਟਾਵਣੇ ਨੂੰ ਤੇ ਧਰਮ ਵਰਤਾਉਣ ਨੂੰ ਗੁਰੂ ਨਾਨਕ ਜੀ ਹੁਣ ਬਾਰ੍ਹਵਾਂ ਜਾਮਾ ਪਹਿਰਿਆ ਹੈ। ਗਊ ਦੀ ਛੁਰੀ ਉਤਾਰਨ ਵਾਸਤੇ ਬੁੱਚੜ ਬੱਢੇ ਹੈਨ। ਜੇ ਸ਼ਹਿਰ ਮੇਂ ਬੁੱਚੜਖਾਨਾ ਰਿਹਾ ਤਾਂ ਸਰਬ ਖ਼ਾਲਸਾ ਵਿਗੜ ਜਾਵੇਗਾ। ਕੋਈ ਬੰਦੋਬਸਤ ਨਹੀਂ ਹੋ ਸਕੇਗਾ। ਬੁੱਚੜਖਾਨੇ ਬੰਦ ਕਰੋ, ਕਿਸੇ

ਜੀਵ ਪਰ ਛੁਰੀ ਨਾ ਫਿਰੇ।"   *-ਸਤਿਗੁਰੂ ਬਿਲਾਸ*

ਜਦੋਂ ਉਹਨਾਂ ਨੇ ਬੁੱਚੜਖਾਨੇ ਉੱਤੇ ਹਮਲੇ ਦੇ ਜ਼ੁੰਮੇਵਾਰ ਉਹਨਾਂ ਸਿੰਘਾਂ ਨੂੰ ਸਜ਼ਾ ਦੇਣ ਅਤੇ ਨਿਰਦੋਸ਼ 12 ਵਿਅਕਤੀਆਂ ਨੂੰ ਛੱਡਣ ਲਈ ਕਿਹਾ ਤਾਂ ਜੱਜ ਮੂੰਹ ਵਿੱਚ ਉਂਗਲਾਂ ਪਾ ਬੈਠਾ; ਹੋਰ ਲੋਕ ਵੀ ਬਿੱਟ ਬਿੱਟ ਤੱਕਣ ਲੱਗੇ, ਕਿਸੇ ਨੇ ਉਹਨਾਂ ਦੇ ਕਾਤਲ ਹੋਣ ਉੱਤੇ ਫਿਰ ਵੀ ਸ਼ਕ ਨਾ ਕੀਤਾ। ਪਰ ਜਦ ਉਹਨਾਂ ਨੇ ਲਹੂ ਲਿਬੜੇ ਕੱਪੜੇ, ਹਥਿਆਰ ਅਤੇ ਹੋਏ ਵਾਕਿਆ ਦੇ ਕਾਰਨਾਂ ਦਾ ਵੇਰਵਾ ਦੱਸਿਆ ਤਾਂ ਜੱਜ ਨੂੰ ਇਤਬਾਰ ਕਰਨਾ ਪਿਆ।

ਵਿਚਾਰਾ ਕ੍ਰਿਸਟੀ, ਉਸਦੀ ਚਤੁਰਾਈ ਮਿੱਟੀ ਵਿੱਚ ਮਿਲ ਗਈ, ਉਹ ਛਿੱਥਾ ਜਿਹਾ ਪੈ ਗਿਆ।

ਬਾਬਾ ਲਹਿਣਾ ਸਿੰਘ ਅਤੇ ਸਾਥੀਆਂ ਦੇ ਇਕਬਾਲੀਆ ਬਿਆਨਾਂ ਨਾਲ ਸਰਕਾਰ ਦੇ ਪੱਲੇ ਕੀ ਰਹਿ ਜਾਂਦਾ? ਉਹਨਾ ਨੇ ਆਪਣੀ ਕਾਰਵਾਈ ਪਾਉਣੀ ਹੀ ਸੀ। ਇਸ ਲਈ ਡਿਪਟੀ ਇਨਸਪੈਕਟਰ ਜਨਰਲ ਪੁਲਿਸ, ਕਰਨਲ ਬੇਲੀ ਨੇ ਰਾਹ ਬਣਾ ਲਿਆ। ਉਸਨੇ ਲੁਧਿਆਣੇ ਦੇ ਗੁਲਾਬ ਸਿੰਘ ਨਾਲ ਸੰਪਰਕ ਕੀਤਾ। ਗੁਲਾਬ ਸਿੰਘ ਉਹ ਵਿਅਕਤੀ ਸੀ, ਜਿਸ ਨੂੰ ਰਾਏਕੋਟ ਦੇ ਸਾਕੇ ਦਾ ਮੁਜ਼ਰਮ ਸਾਬਤ ਹੋਣ ਉੱਤੇ, 1 ਅਗਸਤ 1871, ਨੂੰ ਮੌਤ ਦੀ ਸਜ਼ਾ ਸੁਣਾਈ ਜਾ ਚੁੱਕੀ ਸੀ।

2 ਅਗਸਤ ਨੂੰ ਹੀ, ਗੁਲਾਬ ਸਿੰਘ ਚਸ਼ਮਦੀਦ ਗੁਆਹ ਹੀ ਨਹੀਂ ਬਣਿਆ ਸਗੋਂ ਉਸਨੇ ਝੂਠਾ ਬਿਆਨ ਦਿੱਤਾ ਕਿ ਉਹ ਬੁੱਚੜ ਬਧ ਸਮੇਂ, ਬਾਬਾ ਲਹਿਣਾ ਸਿੰਘ ਆਦਿ ਦੇ ਨਾਲ ਹੀ ਸੀ। ਬਸ ਫੇਰ ਕੀ ਸੀ, ਕਾਰਵਾਈ ਸ਼ੁਰੂ ਹੋ ਗਈ।

2 ਅਗਸਤ ਤੋਂ 7 ਅਗਸਤ ਤੱਕ ਪੂਰਾ ਕੇਸ ਤਿਆਰ ਕੀਤਾ ਗਿਆ। ਮੈਜਿਸਟ੍ਰੇਟ ਦੇ ਫੈਸਲੇ ਅਨੁਸਾਰ-ਫ਼ਤਹਿ ਸਿੰਘ, ਬੀਲ੍ਹਾ ਸਿੰਘ ਹਾਕਮ ਸਿੰਘ, (ਬਾਬੇ) ਲਹਿਣਾ ਸਿੰਘ ਦਾ ਦਫਾ 302 ਅਧੀਨ ਚਲਾਨ ਕਰਕੇ ਮੌਤ ਦੀ ਸਜਾ ਸੁਣਾਈ ਗਈ। ਲਹਿਣਾ ਸਿੰਘ ਸਪੁਤਰ ਬਲਾਕਾ

ਸਿੰਘ, ਅਤੇ ਲਾਲ ਸਿੰਘ ਸਿਪਾਹੀ ਦਾ ਚਲਾਨ ਦਫਾ 109 ਅਤੇ 302 ਲਾ ਕੇ ਕੀਤਾ ਗਿਆ; ਉਹਨਾਂ ਨੂੰ ਕਾਲੇ ਪਾਣੀ ਦੀ ਸਜਾ ਦਿੱਤੀ ਗਈ। ਮਿਹਰ ਸਿੰਘ, ਲਛਮਣ ਸਿੰਘ ਅਤੇ ਝੰਡਾ ਸਿੰਘ ਨੂੰ ਭਗੌੜੇ ਕਰਾਰ ਦਿੱਤਾ ਗਿਆ। ਲਹਿਣਾ ਸਿੰਘ ਲੋਪੋਕੀ ਨੂੰ ਛੱਡ ਦਿਤਾ ਗਿਆ।

ਸਿੰਘਾਂ ਦੇ ਜ਼ੁਰਮ ਦਾ ਇਕਬਾਲ ਕਰ ਜਾਣ ਅਤੇ ਉਹਨਾਂ ਵਿਰੁਧ ਫੈਸਲਾ ਕੀਤੇ ਜਾਣ ਪਿੱਛੋਂ, ਸਰਕਾਰ ਨੂੰ 12 ਬੇਕਸੂਰ ਲੋਕਾਂ ਦਾ ਖ਼ਿਆਲ ਆਇਆ। ਜੱਜ ਨੇ 9 ਅਗਸਤ ਨੂੰ, ਉਹਨਾਂ ਨੂੰ ਬੇਗੁਨਾਹ ਹੋਣ ਕਰਕੇ ਬਰੀ ਕਰ ਦਿੱਤਾ। ਉਂਜ ਉਹਨਾਂ ਬਾਰਾਂ ਨਿਰਦੋਸ਼ਾਂ ਬਾਰੇ ਪੁਲਿਸ ਕਈ ਸਾਲ ਤਫਤੀਸ਼ ਕਰਦੀ ਰਹੀ। ਹੀਰਾ ਸਿੰਘ, ਅਹੀਆ ਅਤੇ ਸੇਠ ਜੈ ਰਾਮ ਹੁਰੀਂ ਵੀ ਉਹਨਾਂ ਦੇ ਖ਼ਿਲਾਫ ਦਿੱਤੀਆਂ ਗੁਆਹੀਆਂ ਤੋਂ ਮੁੱਕਰ ਗਏ। ਸਰਕਾਰ ਨੇ, ਉਹਨਾਂ ਉੱਤੇ ਆਪਣੇ ਪਹਿਲਾਂ ਦਿੱਤੇ ਬਿਆਨਾਂ ਤੋਂ ਮੁਕਰਨ ਦਾ ਦੋਸ਼ ਲਾਇਆ। ਬਰੀ ਕੀਤੇ ਗਏ ਬੇਕਸੂਰਾਂ ਵਿੱਚੋਂ, ਮੰਨਾ ਸਿੰਘ, ਰਾਮ ਕਿਸ਼ਨ ਅਤੇ ਮਈਏ ਨੇ ਹੀਰਾ ਸਿੰਘ ਅਤੇ ਅਹੀਏ ਤੇ ਇੱਜਤ-ਹੱਤਕ ਦਾ ਦਾਅਵਾ ਕਰ ਦਿੱਤਾ। ਹੀਰਾ ਸਿੰਘ ਤਾਂ ਫਰਾਰ ਹੋ ਗਿਆ ਪਰ ਅਹੀਏ ਨੂੰ 17 ਅਕਤੂਬਰ 1872 ਨੂੰ ਦੋ ਸਾਲ ਦੀ ਕੈਦ ਦੀ ਸਜਾ ਹੋ ਗਈ। ਬਹਾਲੀ ਲਈ ਕੇਸ ਕਮਿਸ਼ਨਰ ਤੇ ਸੁਪਰਿੰਟੈਂਡੈਂਟ (ਸੈਸ਼ਨ ਜੱਜ) ਅੰਮ੍ਰਿਤਸਰ ਡਵੀਜ਼ਨ, ਡਬਲਿਊ.ਜੀ. ਡੇਵਿਸ ਨੂੰ ਭੇਜਿਆ ਗਿਆ।

ਉਸ ਸਮੇਂ ਦੇ ਡੇਵਿਸ ਦੀ ਕਚਹਿਰੀ ਦੇ ਮਿਲੇ ਰਿਕਾਰਡ ਅਨੁਸਾਰ, ਇਸ ਕੇਸ ਦਾ ਸਾਰਾ ਵੇਰਵਾ ਗੁਲਾਬ ਸਿੰਘ ਦੀ ਗਵਾਹੀ ਅਤੇ, ਸਿੰਘਾਂ ਦੇ ਬਿਆਨਾਂ ਦੇ ਅਧਾਰ ਤੇ ਤਿਆਰ ਕੀਤਾ ਗਿਆ। ਗੁਲਾਬ ਸਿੰਘ ਨੇ ਦੱਸਿਆ ਕਿ ਚੌਥੀ ਵਾਰ ਦਾ ਹਮਲਾ ਕਾਮਯਾਬ ਰਿਹਾ। ਪਹਿਲਾ ਹਮਲਾ ਆਖ਼ਰੀ ਹਮਲੇ ਤੋਂ ਕੋਈ 20 ਦਿਨ ਪਹਿਲਾਂ ਕੀਤਾ ਗਿਆ। ਦੂਸਰਾ ਹਮਲਾ 11 ਜੂਨ ਨੂੰ ਕੀਤਾ ਗਿਆ। ਇਹ ਹਮਲਾ ਕਰਨ ਲਈ ਸਾਰੇ ਸਿੰਘ, ਸੰਤ ਲਹਿਣਾ ਸਿੰਘ ਲੋਪੋਕੀ ਦੇ ਘਰੋਂ, ਬਾਬਾ ਲਹਿਣਾ ਸਿੰਘ ਦਾ ਤਿਆਰ ਕੀਤਾ ਕੜਾਹ ਪਰਸ਼ਾਦ ਛਕ ਕੇ ਤੁਰੇ ਸਨ। ਸੰਤ ਫ਼ਤਹਿ ਸਿੰਘ ਹੁਰੀਂ ਉਹਨਾਂ ਦੇ ਨਾਲ ਨਹੀਂ ਸਨ।

ਪਰ ਸਾਰੇ, ਰਾਹ ਵਿੱਚ ਸੰਤਰੀ ਦੇ ਰੋਕਣ ਕਾਰਨ ਵਾਪਸ ਪਰਤ ਗਏ। ਤੀਜਾ ਅਸਫਲ ਹਮਲਾ 13 ਜੂਨ ਨੂੰ ਹੋਣਾ ਸੀ ਪਰ ਉਹਨਾਂ ਨੂੰ ਹਥਿਆਰਾਂ ਦੀ ਘਾਟ ਦਾ ਅਹਿਸਾਸ ਹੋਇਆ। ਕਿਉਂਕਿ ਲੜਾਈ ਵੀ ਤਾਂ ਹੋ ਸਕਦੀ ਸੀ।

14 ਜੂਨ ਨੂੰ ਚੌਥਾ ਹਮਲਾ ਕਰਨ ਦੀ ਤਿਆਰੀ ਲਈ ਕੁਝ ਸਿੰਘ ਸਵੇਰੇ ਪਹਿਲਾਂ ਵੱਖਰੇ ਵੱਖਰੇ ਬੁੱਚੜਖਾਨੇ ਕੋਲੋਂ ਲੰਘੇ। ਉਹ ਤਪੋਬਨ ਗਏ ਜਿਥੇ ਬਾਬਾ ਲਹਿਣਾ ਸਿੰਘ ਅਤੇ ਲਛਮਣ ਸਿੰਘ ਹੁਰੀਂ ਉਹਨਾਂ ਦੀ ਉਡੀਕ ਕਰ ਰਹੇ ਸਨ। ਹਨੇਰਾ ਹੁੰਦਾ ਗਿਆ, ਉਹ ਕਦੀ ਰੁਕਦੇ, ਕਦੀ ਤੁਰਦੇ, ਅੱਗੇ ਵਧਦੇ ਗਏ। ਉਹਨਾਂ ਨੇ ਪਹਿਲਾਂ ਲੁਕਾਏ ਹੋਏ ਹਥਿਆਰ ਪੁੱਟੇ, ਕੋਲ ਦੇ ਇੱਟਾਂ ਦੇ ਭੱਠੇ ਵਿੱਚ ਕਪੜੇ ਲੁਕਾਏ। ਉਹ ਦਸ ਜਣੇ ਬੁੱਚੜਖਾਨੇ ਕੋਲ ਜਾਕੇ ਇੱਕ ਚਬੂਤਰੇ ਉੱਤੋਂ ਅੰਦਰ ਛਾਲਾਂ ਮਾਰ ਗਏ ਅਤੇ ਆਪਣਾ ਕਾਰਾ ਕਰਕੇ ਐਧਰ ਓਧਰ ਨੱਸ ਗਏ।

ਗੁਲਾਬ ਸਿੰਘ, ਅਨੁਸਾਰ ਭੱਜਣ ਸਮੇਂ ਬਾਬਾ ਲਹਿਣਾ ਸਿੰਘ. ਲਛਮਣ ਸਿੰਘ ਅਤੇ ਭਗਵਾਨ ਸਿੰਘ ਉਸਦੇ ਨਾਲ ਸਨ। ਬਾਬਾ ਜੀ ਨੇ ਇਕ ਤੂੜੀ ਦੇ ਕੁੱਪ ਕੋਲ, ਖੂਹ ਵਿੱਚ ਆਪਣਾ ਸਫ਼ਾਜੰਗ ਸੁੱਟਿਆ ਅਤੇ ਪੱਤਰਾ ਵਾਚ ਗਏ।

ਗੁਲਾਬ ਸਿੰਘ, ਜਿਸ ਨੂੰ ਸਰਕਾਰੀ ਬੰਦਾ, ਮੁਖ਼ਬਰ ਹੋਣ ਕਰਕੇ ਗੁਲਾਬੂ ਕਿਹਾ ਜਾਂਦਾ ਸੀ, ਦਾ ਬਿਆਨ ਤਾਂ ਸਿੰਘਾਂ ਦੀਆਂ, ਭਰੀ ਕਚਹਿਰੀ ਵਿੱਚ ਬੇਧੜਕ ਹੋ ਕੇ ਦਿੱਤੀਆਂ ਗੁਆਹੀਆਂ ਦਾ ਹੀ ਬਦਲਿਆ ਤੇ ਕੁਝ ਵਿਗਾੜਿਆ, ਵਿਸਤਰਿਤ ਰੂਪ ਸੀ। ਗੁਲਾਬੂ ਦੇ ਬਿਆਨਾਂ ਨੇ ਹੀ ਤੇ ਉਸਦੀ ਸਾਰਥਕਤਾ ਸਾਬਤ ਕਰਨੀ ਸੀ।

ਇਹਨਾਂ ਬਿਆਨਾਂ ਵਿੱਚ ਦੋ ਨਾਂ ਵੱਖਰੇ ਸਨ। ਇੱਕ ਉਸ ਦਾ ਆਪਣਾ ਅਤੇ ਦੂਸਰਾ ਲਛਮਣ ਸਿੰਘ ਦਾ ਅਤੇ ਦੋ ਨਾਂ ਨਹੀਂ ਸਨ: ਇੱਕ ਸਿਪਾਹੀ ਲਾਲ ਸਿੰਘ ਦਾ ਦੂਸਰਾ ਲਹਿਣਾ ਸਿੰਘ ਸਪੁਤਰ ਬਲਾਕਾ ਸਿੰਘ ਦਾ। ਹਾਲਾਂ ਕਿ ਭਾਈ ਨਾਹਰ ਸਿੰਘ ਅਤੇ ਭਾਈ ਕਿਰਪਾਲ ਸਿੰਘ ਹੁਰਾਂ ਦੀ ਸੰਪਾਦਿਤ ਪੁਸਤਕ ਰੈਬਲਜ਼ ਅਗੇਨਸਟ ਦੀ ਬ੍ਰਿਟਿਸ਼

ਰੂਲ (Rebels Against the British Rule) ਵਿੱਚ ਪੰਜਾਬ ਸਰਕਾਰ ਦੇ ਸਕੱਤਰ ਵੱਲੋਂ; ਭਾਰਤ ਸਰਕਾਰ ਦੇ ਸਕੱਤਰ ਨੂੰ ਲਿਖੇ ਗੁਪਤ ਪੱਤਰ ਵਿੱਚ, 20 ਜੁਲਾਈ 1871 ਦੇ ਜੁਡੀਸ਼ਲ ਡਿਸਪੈਚ ਦਾ ਹਵਾਲਾ ਦੇਂਦਿਆਂ, ਪੰਨਾ 128 ਉੱਤੇ ਲਿਖਿਆ ਹੈ ਕਿ ਲਾਲ ਸਿੰਘ (ਸਿਪਾਹੀ) ਨੂੰ ਕਤਲ ਕੇਸ ਬਾਰੇ ਕਸੂਰ ਵਾਰ ਸਮਝ ਕੇ ਦੇਸ ਨਿਕਾਲਾ ਦਿੱਤਾ ਗਿਆ।

ਸੈਸ਼ਨ ਜੱਜ ਦੇ ਤਿਆਰ ਕੀਤੇ ਗਏ ਕੇਸ ਵਿੱਚ ਦਸਾਂ ਧਰਮੀ ਸੂਰਿਆਂ ਦੀ ਸੂਚੀ ਵਿੱਚ ਬਾਬਾ ਲਹਿਣਾ ਸਿੰਘ ਹੁਰਾਂ ਦਾ ਨਾਂ ਪੰਜਵੇਂ ਨੰਬਰ ਉੱਤੇ ਲਿਖਿਆ ਹੋਇਆ ਹੈ। ਉਹਨਾਂ ਨੂੰ ਲਹਿਣਾ ਸਿੰਘ ਤਰਖਾਣ ਕਰਕੇ ਲਿਖਿਆ ਹੈ। ਉਹਨਾਂ ਦੇ ਬਿਆਨਾਂ ਨੂੰ ਕਲਮਬੰਦ ਕਰਦਿਆਂ ਜੱਜ ਨੇ ਲਿਖਿਆ ਕਿ,

"ਲਹਿਣਾ ਸਿੰਘ ਮੁਲਜ਼ਮ ਨੰਬਰ 5 ਨੇ ਬੇਕਸੂਰ ਹੋਣ ਦਾ ਬਹਾਨਾ ਕੀਤਾ ਪਰ ਬਾਅਦ ਵਿੱਚ ਇੱਕ ਬਿਆਨ ਦਿੱਤਾ ਜਿਸ ਦੇ ਅਰਥ, ਉਸਦਾ ਆਪਣੇ ਜੁਰਮ ਦਾ ਇਕਬਾਲ ਕਰਨਾ ਬਣਦਾ ਸੀ। ਉਹ ਤਸਲੀਮ ਕਰਦਾ ਹੇ ਕਿ ਉਹ ਉਸ ਜਥੇ ਵਿੱਚ ਸ਼ਾਮਲ ਹੋਇਆ ਜਿਸਨੇ ਬੁੱਚੜਾਂ ਉੱਤੇ ਹਮਲਾ ਕੀਤਾ। ਉਹ ਉਸ ਮੌਕੇ ਉੱਤੇ ਸਫ਼ਾਜੰਗ ਨਾਲ ਸ਼ਸਤਰਧਾਰੀ ਸੀ।

ਉਸਨੇ ਇੰਡੀਅਨ ਪੀਨਲ ਕੋਡ ਦੀ ਧਾਰਾ 302 ਅਧੀਨ, ਕਾਬਲੇ ਸਜਾ ਗ਼ਲਤੀ ਕਰਨ ਦਾ ਜ਼ੁਰਮ ਕੀਤਾ ਹੈ ਅਤੇ ਅਦਾਲਤ, ਚੀਫ਼ ਕੋਰਟ ਦੁਆਰਾ ਸਜਾ ਤਸਦੀਕ ਕੀਤੇ ਜਾਣ ਦੀ ਸ਼ਰਤ ਉੱਤੇ, ਇਸ ਲਹਿਣਾ ਸਿੰਘ ਸਪੁੱਤਰ ਮਸੱਦਾ ਸਿੰਘ ਨੂੰ ਉਸ ਦੇ ਪ੍ਰਾਣ ਤਿਆਗਣ ਤੱਕ ਦੀ ਸਜ਼ਾ ਦੇਣ ਦਾ ਹੁਕਮ ਦੇਂਦੀ ਹੈ।"

ਸਹੀ- (ਡਬਲਿਯੂ.ਜੀ. ਡੇਵਿਸ)

ਸੈਸ਼ਨ ਜੱਜ

ਇਸ ਕੇਸ ਦੇ ਮੁਜ਼ਰਮਾਂ ਦੀ ਸਜਾ ਨੂੰ ਪੱਕਾ ਕਰਨ ਲਈ, ਸੈਸ਼ਨ ਜੱਜ ਨੇ, ਰਣਜੋਧ ਸਿੰਘ, ਬਾਲ ਮੁਕੰਦ ਅਤੇ ਖ਼ਾਨ ਗੁਲਾਬ ਕਾਦਰ

ਅਸੈਸਰਾਂ ਦੀ ਵੀ ਹਾਮੀ ਭਰਵਾਈ।

ਮੌਤ ਦੀ ਸਜਾ ਦੇਣ ਵਾਸਤੇ ਕੇਵਲ ਸੈਸ਼ਨ ਜੱਜ ਦਾ ਨਿਰਦੇਸ਼ ਹੀ ਕਾਫੀ ਨਹੀਂ ਸੀ। ਫ਼ਾਈਲ, ਚੀਫ਼ ਕੋਰਟ ਆਫ਼ ਪੰਜਾਬ ਨੂੰ ਭੇਜੀ ਗਈ। 9 ਸਤੰਬਰ 1871 ਨੂੰ ਚੀਫ਼ ਕੋਰਟ ਦੇ ਜੱਜ ਕੈਂਪਬੈਲ ਨੇ ਉਹਨਾਂ ਦੇ ਕਸੂਰ ਨੂੰ ਠੀਕ ਮੰਨ ਕੇ, ਮੌਤ ਦੀ ਸਜਾ ਨੂੰ ਬਹਾਲ ਰੱਖਿਆ। 11 ਸਤੰਬਰ 1871 ਨੂੰ ਜਸਟਿਸ ਸੀ.ਆਰ. ਲਿੰਡਸੇ, ਨੇ ਸਜ਼ਾ ਪੱਕੀ ਕੀਤੀ। ਚਹੁੰ ਸਿੰਘਾਂ ਨੂੰ 15 ਸਤੰਬਰ 1871 ਨੂੰ ਫਾਂਸੀ ਦੇਣ ਦਾ ਹੁਕਮ ਕੀਤਾ ਗਿਆ।

ਚਹੁੰ, ਗੁਰੂ ਕੇ ਲਾਲਾਂ ਨੂੰ ਫਾਹੇ ਲਾਏ ਜਾਣ ਤੋਂ ਪਹਿਲਾਂ, ਉਹਨਾਂ ਦੀ ਅੰਤਮ ਇੱਛਾ ਪੁੱਛੀ ਗਈ। ਉਹਨਾਂ ਨੇ ਦੱਸਿਆ ਕਿ ਸ਼ਹਾਦਤ ਦਾ ਜਾਮ ਪੀਣ ਤੋਂ ਪਹਿਲਾਂ,

(ੳ) ਉਹ ਹਰਿਮੰਦਰ ਸਾਹਿਬ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨਗੇ।

(ਅ) ਉਹਨਾਂ ਨੂੰ ਫਾਹੇ ਲਾਉਣ ਲਈ ਵਰਤਿਆ ਜਾਣ ਵਾਲਾ ਰੱਸਾ, ਗਊ ਦੀ ਤੰਦੀ ਦਾ ਨਹੀਂ, ਰੇਸ਼ਮ ਦਾ ਹੋਵੇ।

(ੲ) ਕੋਈ ਜਲਾਦ, ਨਾ ਉਹਨਾਂ ਦਾ ਮੂੰਹ ਢੱਕੇ ਅਤੇ ਨਾ ਹੀ ਫਾਂਸੀ ਦਾ ਰੱਸਾ ਉਹਨਾਂ ਦੇ ਗਲਾਂ ਵਿੱਚ ਪਾਵੇ; ਉਹ ਆਪੇ ਹੀ ਫਾਂਸੀ ਝੂਟਣਗੇ।

ਹੋਇਆ ਵੀ ਇਸ ਤਰ੍ਹਾਂ ਹੀ, ਉਹਨਾਂ ਨੇ ਸਰੋਵਰ ਵਿੱਚ ਇਸ਼ਨਾਨ ਕੀਤਾ ਅਤੇ

***ਤੇਰੀ ਸਰਣਿ ਮੇਰੇ ਦੀਨ ਦਇਆਲਾ॥***
***ਸੁਖ ਸਾਗਰ ਮੇਰੇ ਗੁਰ ਗੋਪਾਲਾ॥***

ਸ਼ਬਦ ਪੜ੍ਹਦੇ, ਮਜੀਠਾ ਰੋਡ, ਰਾਮ ਬਾਗ ਕੋਲ, ਜਿੱਥੇ ਸ਼ਰੇਆਮ ਇੱਕ ਬੋਹੜ੍ਹ ਨਾਲ ਫਾਹੇ ਲਾਏ ਜਾਣਾ ਸੀ, ਪਹੁੰਚੇ। ਰਾਹ ਵਿੱਚ ਅੰਮ੍ਰਿਤਸਰ ਦੇ ਨਾਗਰਿਕ ਵੇਖ ਰਹੇ ਸਨ ਕਿ ਉਹਨਾਂ ਦੇ ਦਿਲਾਂ ਵਿੱਚ ਮੌਤ ਦਾ ਖੌਫ਼ ਹੈ ਹੀ ਨਹੀਂ ਸੀ। ਉਹਨਾਂ

ਦੇ ਚਿਹਰੇ ਪਹਿਲਾਂ ਵਾਂਗ ਹੀ ਤੇਜਵਾਨ ਸਨ ਅਤੇ ਦਗ ਦਗ ਕਰਦੇ ਸਨ। ਉਹ ਸਮਝਦੇ ਸਨ ਕਿ,

*ਮਰਣੁ ਮੁਣਸਾ ਸੂਰਿਆ ਹਕੁ ਹੈ*
*ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ*
*ਦਰਗਹ ਪਾਵਹਿ ਸਾਚੀ ਮਾਣੋ॥*

ਅਤੇ

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥***

ਉਹਨਾਂ ਮੁਸਕਰਾਉਂਦਿਆਂ ਹੋਇਆਂ ਰੱਸੇ ਗਲਾਂ ਵਿੱਚ ਪਾ ਲਏ। ਉਹ ਸਮਝਦੇ ਸਨ ਕਿ ਜਿਨ੍ਹਾਂ ਗਊਆਂ ਨੂੰ ਉਹਨਾਂ ਨੇ ਜ਼ਿਬ੍ਹਾ ਹੋਣੋ ਬਚਾਇਆ ਸੀ, ਉਹ ਉਹਨਾਂ ਦੀਆਂ ਕ੍ਰਿਤਗ ਸਨ, ਉਸ ਵੇਲੇ ਬਾਬਾ ਲਹਿਣਾ ਸਿੰਘ ਜੀ ਦੇ ਵਾਰਸਾਂ ਵਿੱਚੋਂ ਭਰਾ ਬਾਬਾ ਗੁਜਰ ਸਿੰਘ ਅਤੇ ਸੰਤ ਗੰਡਾ ਸਿੰਘ ਹੁਰੀਂ ਵੀ ਉੱਥੇ ਆਏ ਹੋਏ ਸਨ। ਉਹਨਾਂ ਦੇ ਪਰਵਾਰਕ ਹਵਾਲੇ ਤੋਂ ਪਤਾ ਲੱਗਾ ਹੈ ਕਿ ਉਹਨਾਂ ਨੇ ਵੇਖਿਆ ਕਿ ਬਾਬਾ ਜੀ ਦੇ ਰੱਸੇ ਦੀ ਗੰਢ ਨਹੀਂ ਸੀ ਪੀਚ ਰਹੀਂ। ਉਹਨਾਂ ਨੇ ਇਸਦਾ ਕਾਰਨ ਪੁੱਛਿਆ ਤਾਂ ਬਾਬਾ ਜੀ ਨੇ ਬਚਨ ਕੀਤਾ,

"ਭਾਈਆ ਜੀ! ਰਾਮ ਗਊਆਂ ਮੇਰੇ ਪੈਰਾਂ ਹੇਠ ਸਿੰਗ ਦੇ ਰਹੀਆਂ ਹਨ। ਪਰ ਮੈਂ ਸ਼ਹੀਦ ਜ਼ਰੂਰ ਹੋਣਾ ਹੈ। ਤੁਸੀਂ ਵੀ ਅਰਦਾਸ ਕਰੋ। ਅਹੁ ਵੇਖੋ, ਬਾਰਾਂ ਪਾਤਸ਼ਾਹੀਆਂ ਦਰਸ਼ਨ ਦੇ ਰਹੀਆਂ ਹਨ।!"

ਇਸ ਤਰ੍ਹਾਂ ਦੇ ਬਚਨ ਕਰਦਿਆਂ ਬਾਬਾ ਜੀ ਨੇ ਆਪਣਾ ਧਿਆਨ ਅਕਾਲ ਪੁਰਖ ਦੇ ਚਰਨਾਂ ਵਿੱਚ ਜੋੜਿਆ, ਇੱਕ ਹੋਰ ਝੂਟਾ ਲਿਆ ਅਤੇ

***ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥***
***ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥***

ਹੋਰ ਤਿੰਨੇ ਸਿੰਘ ਵੀ, ਫਾਂਸੀ ਦੇ ਰੱਸੇਂ, ਆਪੇ ਗਲਾਂ ਵਿੱਚ ਪਾ

ਕੇ, ਝੂਟਾ ਲੈ ਕੇ, ਅਕਾਲ ਪੁਰਖ ਦੇ ਚਰਨਾਂ ਵਿੱਚ ਜਾ ਪੁੱਜੇ।

ਉਸ ਸਥਾਨ ਉੱਤੇ ਹੀ ਸੰਤ ਹਾਕਮ ਸਿੰਘ ਪਟਵਾਰੀ ਦੀ ਵਿਧਵਾ ਮਾਤਾ ਵੀ ਪਹੁੰਚੀ ਹੋਈ ਸੀ। ਉਹ ਆਪਣਾ ਕੋਠਾ ਉਧੇੜ ਕੇ, ਕੜੀਆਂ-ਬਾਲੇ ਲਾਹ ਕੇ, ਗੱਡਾ ਭਰ ਕੇ, ਲੈ ਕੇ ਆਈ ਸੀ। ਉਹਨਾਂ ਲੱਕੜਾਂ ਨਾਲ, ਉਸਨੇ ਚਹੁੰਆਂ ਸ਼ਹੀਦਾਂ ਦਾ ਇਕੱਠਾ ਸਸਕਾਰ ਕਰਨਾ ਸੀ, ਬਾਕੀ ਸ਼ਹੀਦਾਂ ਦੇ ਵਾਰਸਾਂ ਕੋਲੋਂ ਪ੍ਰਵਾਨਗੀ ਲੈਣੀ ਚਾਹੀ। ਇਨਕਾਰ ਕੌਣ ਕਰਦਾ?

ਪੂਰਨ ਗੁਰ ਮਰਯਾਦਾ ਨਾਲ ਗਊ-ਗ਼ਰੀਬ ਦੇ ਰਾਖੇ, ਸ਼ਹੀਦਾਂ ਦਾ ਸਸਕਾਰ ਕਰਕੇ ਅੰਗੀਠਾ ਸੰਭਾਲ ਕੇ, ਆਪਣੀ ਕੁਲ ਨੂੰ ਵਡਭਾਗਾ ਜਾਣ ਕੇ ਸਾਰੇ ਵਾਰਸ ਘਰੋ ਘਰੀ ਚਲੇ ਗਏ।

ਸ਼ਹੀਦ ਬਾਬਾ ਲਹਿਣਾ ਸਿੰਘ ਦੇ ਭਰਾਵਾਂ ਕੋਲ ਲੋਕ ਪ੍ਰਚਾਵਣੀ ਲਈ ਆਏ ਤਾਂ ਬਾਬਾ ਗੁੱਜਰ ਸਿੰਘ ਜੀ ਨੇ ਇਹ ਕਹਿੰਦਿਆਂ ਹੋਇਆਂ ਕਿ,

***ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥***
***ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥***.

"ਭਜਨ ਕਰਨ ਲਈ ਕਿਹਾ ਤਾਂ ਕਿ ਸ਼ਹੀਦਾਂ ਦੀ ਆਤਮਾ ਸੁਖੀ ਰਹੇ।

ਬਾਬਾ ਜੀ ਤੇ ਉਹਨਾਂ ਨਾਲ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਸ਼ਹਾਦਤ ਨੇ ਇਤਿਹਾਸ ਦੀ ਦਿਸ਼ਾ ਦਾ, ਗਊ ਗ਼ਰੀਬ ਦੀ ਰਖਿਆ ਤੇ ਅੰਗਰੇਜ਼ ਦੀਆਂ ਨੀਤੀਆਂ ਦੇ ਵਿਰੋਧ ਤੇ ਦੇਸ਼ ਧਰਮ ਦੀ ਅਜ਼ਾਦੀ ਲਈ ਜੂਝਣ ਦਾ ਪੱਖ ਉਜਾਗਰ ਕਰ ਦਿਤਾ। ਕੁਝ ਹੋਰ ਥਾਵਾਂ ਤੇ ਵੀ ਵਿਲੱਖਣ ਘਟਨਾਵਾਂ ਵਾਪਰੀਆਂ।

ਪਿਛੇ ਲਿਖੇ ਅਨੁਸਾਰ ਜੱਜ ਰਾਹੀਂ ਭਗੌੜਾ ਕਰਾਰ ਦਿਤਾ ਗਿਆ ਝੰਡਾ ਸਿੰਘ ਠੱਟਾ ਦੋ ਸਾਲ ਬਾਅਦ 11 ਅਗਸਤ 1873 ਈ: ਨੂੰ ਫੜ ਲਿਆ ਗਿਆ। ਇਕੋ ਦਿਨ ਮੁਕਦਮੇ ਦੀ ਸਾਰੀ ਕਾਰਵਾਈ ਪੂਰੀ ਕਰਕੇ 12 ਅਗਸਤ ਨੂੰ ਉਸ ਨੂੰ ਕਾਤਲ ਠਹਿਰਾਇਆ ਗਿਆ ਤੇ

ਫਾਂਸੀ ਦੀ ਸਜਾ ਦਿਤੀ ਗਈ ਇੰਜ ਅੰਮ੍ਰਿਤਸਰ ਦੇ ਗਊ ਰੱਖਿਆ ਕੇਸ ਵਿਚ ਉਹ ਪੰਜਵਾਂ ਸ਼ਹੀਦ ਸੀ। ਕਾਲੇ ਪਾਣੀ ਗਏ ਉਥੇ ਹੀ ਦੇਸ਼ ਕੌਮ ਹਿਤ ਜਿੰਦਾਂ ਕੁਰਬਾਨ ਕਰ ਗਏ। ਇਹੀ ਕੁਰਬਾਨੀਆਂ ਰੰਗ ਲਿਆਈਆਂ ਅਤੇ ਭਾਰਤ ਆਜ਼ਾਦ ਹੋਇਆ।



# ਕੁਰਸੀਨਾਮਾ ਬਾਬਾ ਮਸੱਦਾ ਸਿੰਘ ਭੱਟੀ, ਪਿੰਡ ਪੰਨਵ (ਗੁਰਦਾਸਪੁਰ)



(ਪੰਨਾ 79 ਤੋਂ ਅਗੇ)

- ਭੋਲਾ ਸਿੰਘ
  - ਉਜਾਗਰ ਸਿੰਘ (ਬਿਹੰਗਮ)
  - ਸੁਦਾਗਰ ਸਿੰਘ
    - ਪਿਆਰਾ ਸਿੰਘ
    - ਸਚਿਆਰ ਸਿੰਘ
    - ਮਹਿੰਦਰ ਸਿੰਘ
  - ਕੇਸਰ ਸਿੰਘ (ਬਿਹੰਗਮ)
- ਦੇਵਾ ਸਿੰਘ
  - ਪਾਲਾ ਸਿੰਘ
    - ਚੈਨ ਸਿੰਘ
    - ਕਰਨੈਲ ਸਿੰਘ
    - ਹਜ਼ਾਰਾ ਸਿੰਘ
    - ਅਜੀਤ ਸਿੰਘ
    - ਗੁਰਮੀਤ ਸਿੰਘ
- ਮੇਵਾ ਸਿੰਘ
  - ਹਰਨਾਮ ਸਿੰਘ (ਬੇਔਲਾਦ)
  - ਕਰਤਾਰ ਸਿੰਘ (ਬੇਔਲਾਦ)
  - ਹਰਵੰਤ ਸਿੰਘ (ਬੇਔਲਾਦ)
  - ਬਲਵੰਤ ਸਿੰਘ
    - ਮੋਹਨ ਸਿੰਘ
    - ਗੁਰਦੀਪ ਸਿੰਘ
    - ਉੱਤਮ ਸਿੰਘ
    - ਨਿਰਮਲ ਸਿੰਘ
  - ਅਵਤਾਰ ਸਿੰਘ
    - ਬਲਬੀਰ ਸਿੰਘ
    - ਕੁਲਬੀਰ ਸਿੰਘ
    - ਸਤਬੀਰ ਸਿੰਘ
  - ਅਮਰ ਸਿੰਘ (ਬੇਔਲਾਦ)



ਅੰਮ੍ਰਿਤਸਰ ਦੇ ਸ਼ਹੀਦਾਂ ਵੱਲੋਂ ਮੌਤ ਨੂੰ ਮਖੌਲਾਂ ਕੀਤੇ ਜਾਣ ਦਾ ਅਲੌਕਾਰ ਦ੍ਰਿਸ਼